



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ ੴ ਸਤਿਗੁਰ ਪ੍ਰਸਾਦਿ ॥

# ਖਟਿ-ਦਰਸ਼ਨ




ਲੇਖਕ

## ਗਿ. ਸੰਤ ਸਿੰਘ 'ਮਸਕੀਨ'

ਗੁਰਮਤਿ ਸਮਾਗਮ ਅਸਥਾਨ
ਰੋਡ ਨੰ: 2, ਅਲਵਰ (ਰਾਜਿਸਥਾਨ)
ਫ਼ੋਨ : 21122

ਸੀਸ ਗਰਾਂ
ਅਲਵਰ (ਰਾਜਸਥਾਨ):
ਫ਼ੋਨ 21123





ਖਟਿ-ਦਰਸ਼ਨ
(KHAT-DARSHAN)

ਪਹਿਲੀ ਵਾਰ : ਅਕਤੂਬਰ 1986
ਦੂਜੀ ਵਾਰ : ਦਸੰਬਰ 1991

ਲੇਖਕ ਤੇ ਪ੍ਰਕਾਸ਼ਕ :
ਗਿ: ਸੰਤ ਸਿੰਘ 'ਮਸਕੀਨ'
ਸੀਸ ਗਰਾਂ, ਅਲਵਰ (ਰਾਜਸਥਾਨ)
ਫੋਨ 0144-21123

ਮਿਲਣ ਦਾ ਪਤਾ :
ਸਿੰਘ ਬ੍ਰਦਰਜ਼,
ਬਜ਼ਾਰ ਮਾਈ ਸੇਵਾਂ,
ਸ੍ਰੀ ਅੰਮ੍ਰਿਤਸਰ

ਪ੍ਰਿੰਟਰ :
ਹਮਦਰਦ ਪ੍ਰਿੰਟਿੰਗ ਪ੍ਰੈਸ,
ਮਾਈ ਹੀਰਾਂ ਗੇਟ, ਜਲੰਧਰ

ਭੇਟਾ ਸਜਿਲਦ : 23.00

# ਲੇਖ-ਸੂਚੀ

੧ ਓ ਸਤਿਗੁਰ ਪ੍ਰਸਾਦਿ ॥

# ਭੂਮਿਕਾ

ਪੁਰਾਤਨ ਸਮੇਂ ਤੋਂ ਇਹ ਰਵਾਇਤ ਚਲੀ ਆ ਰਹੀ ਹੈ ਕਿ ਹਰ ਇਕ ਧਰਮ ਦੇ ਪ੍ਰਚੱਲਤ ਕਰਨ ਵਾਲਿਆਂ ਨੇ ਆਪਣੇ ਆਪਣੇ ਧਰਮ ਦੇ ਸਬੰਧ ਵਿਚ ਆਪਣੇ ਖ਼ਿਆਲਾਂ ਦਾ ਪ੍ਰਚਾਰ ਕਰਨ ਲਈ ਕੋਈ ਨ ਕੋਈ ਗ੍ਰੰਥ ਜ਼ਰੂਰ ਰਚਿਆ ਹੈ। ਕਿਉਂਕਿ ਜਦੋਂ ਭੀ ਕਿਸੇ ਨੂੰ ਦਿਮਾਗ਼ੀ ਸੋਚ-ਸ਼ਕਤੀ ਪ੍ਰਾਪਤ ਹੋਈ, ਉਹ ਅਪਣੇ ਵਿਚਾਰਾਂ ਦੇ ਪ੍ਰਚਾਰ ਦਾ ਧੁਰਾ ਆਪਣੀ ਰਚਨਾ ਆਪਣੇ ਗ੍ਰੰਥਾਂ ਨੂੰ ਹੀ ਬਣਾਉਂਦੇ ਰਹੇ ਹਨ। ਜਿਸ ਤਰ੍ਹਾਂ ਵੇਦ ਪੁਰਾਣਾਂ ਤੋਂ ਛੁੱਟ ਖਟਿ ਸ਼ਾਸਤਰ ਭੀ ਆਪਣੇ ਆਪਣੇ ਮਤ ਦਾ ਪ੍ਰਚਾਰ੍ਹ ਕਰਨ ਲਈ ਰਿਖੀਆਂ ਮੁਨੀਆਂ ਨੇ ਰਚੇ, ਜਿਨ੍ਹਾਂ ਨੂੰ ਪੜ੍ਹ ਕੇ ਉਨ੍ਹਾਂ ਦੇ ਵਿਚਾਰ ਗ੍ਰਹਿਣ ਕਰ ਕੇ ਲੋਕ ਉਨ੍ਹਾਂ ਦੇ ਮਤ ਦੇ ਧਾਰਨੀ ਬਣ ਜਾਂਦੇ ਰਹੇ ਹਨ। ਇਨ੍ਹਾਂ ਖਟਿ ਸ਼ਾਸਤਰਾਂ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿਚ ਸਤਿਗੁਰੂ ਸਾਹਿਬਾਨ ਨੇ ਭੀ ਕਈ ਥਾਂ ਕੀਤਾ ਹੈ। ਪਰ ਸਤਿਗੁਰਾਂ ਮਹਾਨਤਾ ਪ੍ਰਮਾਤਮਾ ਦੇ ਨਾਮ ਨੂੰ ਹੀ ਦਿੱਤੀ ਹੈ। ਜੈਸਾ ਕਿ ਆਸਾ ਮਹਲਾ ੧–ਛਿਅ ਘਰ ਛਿਅ ਗੁਰ ਛਿਅ ਉਪਦੇਸ ॥ ਗੁਰ ਗੁਰੁ ਏਕੋ ਵੇਸ ਅਨੇਕ ॥ ਅਰਥਾਤ ਛੇ ਸ਼ਾਸਤਰ ਹਨ ਅਤੇ ਛੇ ਹੀ ਉਨ੍ਹਾਂ ਦੇ ਕਰਤਾ ਉਨ੍ਹਾਂ ਨੂੰ ਰਚਨ ਵਾਲੇ ਹਨ ਤੇ ਛੇ ਹੀ ਉਨ੍ਹਾਂ ਦੇ ਵਖੋ ਵਖ ਉਪਦੇਸ਼ ਹਨ। ਉਨ੍ਹਾਂ ਛੇ ਸ਼ਾਸਤਰਾਂ ਦੇ ਨਾਮ ਹਨ : ੧ ਵਿਸ਼ੇਸ਼ਕ, ੨ ਨਿਯਾਯ, ੩ ਸਾਂਖ, ੪ ਪਤੰਜਲ, ੫ ਮਿਮਾਂਸਾ ਅਤੇ ੬ ਵੇਦਾਂਤ। ਇਨ੍ਹਾਂ ਸ਼ਾਸਤਰਾਂ ਦੇ ਕਰਤਾ ਇਹ ਹਨ : ਵਿਸ਼ੇਸ਼ਕ ਦਾ ਕਰਤਾ ਕਣਾਦ ਮੁਨੀ, ਨਿਯਾਯ ਦਾ ਕਰਤਾ ਗੋਤਮ ਰਿਖੀ, ਸਾਂਖ ਦਾ ਕਰਤਾ ਕਪਲ ਮੁਨੀ, ਪਤੰਜਲ ਦਾ ਕਰਤਾ ਪਤੰਜਲ ਰਿਖੀ, ਮਿਮਾਂਸਾ ਦਾ ਕਰਤਾ ਜੈਮਨ ਰਿਖੀ ਅੰਤੇ ਵੇਦਾਂਤ ਦਾ ਕਰਤਾ ਵੇਦ ਵਿਆਸ। ਇਨ੍ਹਾਂ ਛਿਆਂ ਦੇ ਹੀ ਵਖੋ

ਵੱਖ ਉਪਦੇਸ਼ ਅਰਥਾਤ ਸਿਧਾਂਤ ਹਨ। ਇਨ੍ਹਾਂ ਦੇ ਵਖੋ ਵੱਖ ਸਿਧਾਂਤ ਕੀਹ ਹਨ ? ਉਹ ਭੀ ਵੰਨਗੀ-ਮਾਤਰ ਸੰਖੇਪਤਾ ਨਾਲ ਪਾਠਕਾਂ ਦੀ ਦ੍ਰਿਸ਼ਟੀ-ਗੋਚਰ ਕਰਨਾ ਚਾਹੁੰਦਾ ਹਾਂ। ਵਿਸ਼ੇਸ਼ਕ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ ਅਤੇ ਛੇ ਪਦਾਰਥ ਗੁਣ, ਦ੍ਰਵਯ, ਆਦਿਕਾਂ ਦੇ ਪੂਰਨ ਗਿਆਨ ਤੋਂ ਮੁਕਤੀ ਮੰਨਦਾ ਹੈ। ਇਹੋ ਹੀ ਇਸਦਾ ਸਿਧਾਂਤ ਹੈ ਤੇ ਇਹੋ ਹੀ ਇਸ ਦਾ ਉਪਦੇਸ਼ ਹੈ। ਨਿਯਾਯ ਦਾ ਕਰਤਾ ਗੋਤਮ ੧੬ ਪਦਾਰਥ ਪ੍ਰਮੇਯ ਆਦਿ ਦੇ ਤਤ ਗਿਆਨ ਤੋਂ ਮੁਕਤੀ ਮੰਨਦਾ ਹੈ, ਪ੍ਰਮਾਣੂਆਂ ਦੇ ਇਕੱਠ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਮੰਨਦਾ, ਇਹ ਹੀ ਇਸ ਦਾ ਸਿਧਾਂਤ ਹੈ ਤੇ ਇਹੋ ਹੀ ਇਸ ਦਾ ਉਪਦੇਸ਼ ਹੈ। ਸਾਂਖਯ ਦਾ ਕਰਤਾ ਕਪਲ ਮੁਨੀ ਪ੍ਰਕਿਰਤੀ ਅਤੇ ਉਸ ਦੇ ਕਾਰਜਾਂ ਤੋਂ ਆਪਣੇ ਆਪ ਨੂੰ ਬਿਬੇਕ ਨਾਲ ਵੱਖਰੇ ਦੇਖਣ ਨੂੰ ਹੀ ਮੁਕਤੀ ਮੰਨਦਾ ਹੈ ਅਤੇ ਜਗਤ ਨੂੰ ਨਿਤਯ ਮੰਨਦਾ ਹੈ ਅਤੇ ਨਾਲ ਹੀ ਇਹ ਕਹਿੰਦਾ ਹੈ ਕਿ ਸੰਸਾਰ ਪ੍ਰਣਾਮ ਰੂਪ ਪ੍ਰਵਾਰ ਨਾਲ ਸਦਾ ਬਦਲਦਾ ਰਹਿੰਦਾ ਹੈ, ਇਹ ਇਸ ਦਾ ਸਿਧਾਂਤ ਹੈ। ਇਹੋ ਹੀ ਇਸ ਦਾ ਉਪਦੇਸ਼ ਹੈ। ਪਤੰਜਲ ਦਾ ਕਰਤਾ ਪਤੰਜਲ ਮੁਨੀ ਸੰਸਾਰ ਦੀ ਉਤਪਤੀ ਦਾ ਉਪੱਾ ਦਾਨ ਕਾਰਨ ਪ੍ਰਕਿਰਤੀ ਨੂੰ ਅਤੇ ਨਮਿੱਤ ਕਾਰਨ ਈਸ਼ਰ ਨੂੰ ਮੰਨਦਾ ਹੈ ਅਤੇ ਕਹਿੰਦਾ ਹੈ ਕਿ ਯੋਗਾ ਅਭਿਆਸ ਕਰਨ ਨਾਲ ਮਨ ਦੀ ਮਲੀਨਤਾ ਦੂਰ ਹੋ ਜਾਂਦੀ ਹੈ ਤੇ ਗਿਆਨ ਦੇ ਪ੍ਰਕਾਸ਼ ਨਾਲ ਆਤਮਾ ਪ੍ਰਕਿਰਤੀ ਤੋਂ ਆਪਣੇ ਆਪ ਨੂੰ ਵਖਰੇ ਜਾਣਦਾ ਹੈ। ਇਸੇ ਹੀ ਸਿਧਾਂਤ ਨੂੰ ਉਹ ਮੁਕਤੀ ਮੰਨਦਾ ਹੈ ਤੇ ਇਹੋ ਹੀ ਉਸ ਦਾ ਉਪਦੇਸ਼ ਹੈ।

ਮਿਮਾਂਸਾ ਦਾ ਕਰਤਾ ਜੈਮਨ ਰਿਖੀ ਕਹਿੰਦਾ ਹੈ ਕਿ ਯਗਜ ਆਦਿ ਕਰਮਾਂ ਦੇ ਕਰਨ ਨਾਲ ਧਰਮ ਦਾ ਪੂਰਨ ਗਿਆਨ ਪ੍ਰਾਪਤ ਹੁੰਦਾ ਹੈ ਤੇ ਇਸ ਨਾਲ ਹੀ ਜੀਵਨ-ਮੁਕਤ ਹੋ ਜਾਂਦਾ ਹੈ ਅਤੇ ਕਰਮਾਂ ਦੇ ਪ੍ਰਭਾਵ ਨਾਲ ਹੀ ਜੀਵ ਦੇਵਤਾ ਅਤੇ ਅਵਤਾਰ ਆਦਿਕ ਉੱਚ ਪਦਵੀਆਂ ਨੂੰ ਪ੍ਰਾਪਤ ਕਰਦੇ ਹਨ ਅਤੇ ਸੁਰਗ ਦਾ ਸੁਖ ਪ੍ਰਾਪਤ ਕਰਦੇ ਹਨ। ਇਸ ਤਰ੍ਹਾਂ ਕਰਮਾਂ

ਦੇ ਕਰਨ ਦਾ ਹੀ ਇਹ ਉਪਦੇਸ਼ ਦੇਂਦਾ ਹੈ ਤੇ ਇਹੋ ਹੀ ਇਸ ਦਾ ਸਿਧਾਂਤ ਹੈ।

ਵੇਦਾਂਤ ਦਾ ਕਰਤਾ ਵੇਦ ਵਿਆਸ ਜੀ, ਕਹਿੰਦੇ ਹਨ ਕਿ ਬ੍ਰਹਮ ਦੀ ਸੱਤਾ ਅਤੇ ਸ਼ਕਤੀ ਨਾਲ ਮਾਇਆ ਦੁਆਰਾ ਸਭ ਕੁਝ ਬ੍ਰਹਮ ਤੋਂ ਪੈਦਾ ਹੁੰਦਾ ਹੈ ਅਤੇ ਬ੍ਰਹਮ ਵਿਚ ਹੀ ਫਿਰ ਲੀਨ ਹੋ ਜਾਂਦਾ ਹੈ। ਉਪਾਧੀ ਕਰ ਕੇ ਜੀਵ ਆਪਣੇ ਆਪ ਨੂੰ ਉਸ ਬ੍ਰਹਮ ਤੋਂ ਵੱਖ ਜਾਣਦਾ ਹੈ। ਉਪਾਧੀ ਭੇਦ ਮਿਟਾਉਣ ਨਾਲ ਬ੍ਰਹਮ ਨਾਲ ਅਭੇਦਤਾ ਹੋ ਜਾਂਦੀ ਹੈ ਅਤੇ ਬ੍ਰਹਮ ਗਿਆਨ ਦੁਆਰਾ ਸਾਖਿਆਤਕਾਰ ਨੂੰ ਮੁਕਤੀ ਮੰਨਦਾ ਹੈ। ਇਹ ਵਿਆਸ ਜੀ ਦਾ ਸਿਧਾਂਤ ਹੈ–ਇਹੋ ਹੀ ਇਸ ਦਾ ਉਪਦੇਸ਼ ਹੈ।

ਇਨ੍ਹਾਂ ਸਾਰਿਆਂ ਦੇ ਸਿਧਾਂਤ ਭਾਵੇਂ ਵਖੋ ਵਖ ਹਨ ਪਰੰਤੂ ਸਤਿਗੁਰੂ ਜੀ ਕਹਿੰਦੇ ਹਨ ਇਨ੍ਹਾਂ ਸ਼ਾਸਤਰਾਂ ਦੇ ਰਚਨ ਵਾਲਿਆਂ ਦਾ ਆਖ਼ਿਰ ਇਕ ਗੁਰੂ ਅਕਾਲ ਪੁਰਖ ਹੈ ਤੇ ਉਸ ਦੇ ਨਾਮ ਜਪਣ ਨਾਲ ਹੀ ਜੀਵ ਦੀ ਮੁਕਤੀ ਹੁੰਦੀ ਹੈ।

ਇਹ ਸ਼ਾਸਤਰਾਂ ਦੇ ਕਰਤਾ ਆਪਣੇ ਸਿਧਾਂਤ ਨੂੰ ਰਿਵਾਜ ਅਨੁਸਾਰ ਦੁਨਿਆਵੀ ਵਿਹਾਰਾਂ ਵਿਚ ਵਰਤਦੇ ਹਨ–ਉਸ ਪ੍ਰਮਾਤਮਾ ਦੇ ਨਾਮ ਦਾ ਜ਼ਿਕਰ ਤਕ ਨਹੀਂ ਕਰਦੇ। ਇਸ ਲਈ ਗੁਰੂ ਸਾਹਿਬ ਫੁਰਮਾਉਂਦੇ ਹਨ– ਗੁਰੂ ਸ਼ਾਸਤਰ ਅਗਮ ਹੈ, ਅਪਾਰ ਹੈ, ਉਸ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ। ਆਸਾ ਮਹਲਾ ੩–ਖਟੁ ਦਰਸਨੁ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ ਅਗਮ ਅਪਾਰਾ ॥ ਗੁਰੂ ਦਰਸ਼ਨ ਕਹਿੰਦੇ ਹਨ ਸਿੱਖ ਧਰਮ ਦੇ ਨਿਯਮਾਂ ਦਾ ਪ੍ਰਕਾਸ਼ਕ ਸ਼ਾਸਤਰ ਜਿਸ ਨੂੰ ਕਿਸੇ ਹੋਰ ਦੀ ਸਹਾਇਤਾ ਦੀ ਲੋੜ ਨਹੀਂ। ਗੁਰਸਿੱਖ ਐਸੇ ਸ਼ਾਸਤਰ ਦੀ ਸਿੱਖਿਆ ਗ੍ਰਹਿਣ ਕਰੇ, ਹੋਰ ਸ਼ਾਸਤਰਾਂ ਦੇ ਪੜ੍ਹਨ ਨਾਲ ਮੁਕਤੀ ਅਰਥਾਤ ਜੰਮਣ ਮਰਨ ਦੀ ਨਵਿਰਤੀ ਨਹੀਂ ਹੋਵੇਗੀ–ਸਤਿਗਰਾਂ ਦਾ ਸਿਧਾਂਤ ਅਤੇ ਉਪਦੇਸ਼ ਕੀਹ ਹੈ–ਸੂਹੀ

ਮਹਲਾ ੫–ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥ ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸਕੀ ਨਿਰਮਲ ਸੋਈ ॥ ਸਤਿਗੁਰੂ ਜੀ ਕਹਿੰਦੇ ਹਨ ਉਸ ਦਾ ਇਕ ਅੱਖਰ ਨਾਮ ਹੈ–ਜੋ ਜਪਦਾ ਹੈ ਉਸ ਦੀ ਲੋਕ ਪਰਲੋਕ ਵਿਚ ਸੋਭਾ ਹੁੰਦੀ ਹੈ ਤੇ ਨਾਮ ਦੇ ਜਪਣ ਨਾਲ ਹੀ ਜੰਮਣ ਮਰਨ ਦੀ ਨਵਿਰਤੀ ਰੂਪ ਮੁਕਤੀ ਪ੍ਰਾਪਤ ਹੁੰਦੀ ਹੈ। ਵੇਦਾਂ ਸ਼ਾਸਤਰਾਂ ਦੇ ਕੇਵਲ ਪੜ੍ਹਨ ਨਾਲ ਮੁਕਤੀ ਨਹੀਂ ਹੋਵੇਗੀ।

ਪੰਥ ਦੇ ਪ੍ਰਸਿੱਧ ਵਿਦਵਾਨ ਗਿਆਨੀ ਸੰਤ ਸਿੰਘ ਜੀ ਮਸਕੀਨ–ਜਿਨ੍ਹਾਂ ਨੇ ਦੇਸ ਪ੍ਰਦੇਸ ਵਿਚ ਕਥਾ ਰਾਹੀਂ ਸਿੱਖੀ ਦਾ ਪ੍ਰਚਾਰ ਕਰ ਕੇ ਸਿੱਖ ਜਗਤ ਵਿਚ ਮਹਾਨ ਪ੍ਰਸਿੱਧੀ ਹਾਸਲ ਕੀਤੀ ਹੈ–ਉਹਨਾਂ ਦੀ ਕਥਾ ਸੁਣਨ ਦਾ ਸੁਭਾਗਾ ਸਮਾਂ ਜੇਕਰ ਕਿਸੇ ਗੁਰਮੁਖ ਸੱਜਣ ਨੂੰ ਪ੍ਰਾਪਤ ਨਾ ਹੋਇਆ ਹੋਵੇ ਤਾਂ ਉਹਨਾਂ ਲਈ ਆਪ ਜੀ ਨੇ ਬੜੀ ਅਣਥੱਕ ਮਿਹਨਤ ਕਰ ਕੇ ਆਪਣਾ ਕੀਮਤੀ ਸਮਾਂ ਕੱਢ ਕੇ, ਪੁਸਤਕਾਂ ਲਿਖ ਕੇ ਉਨ੍ਹਾਂ ਤਕ ਆਪਣੇ ਵਿਚਾਰ ਪਹੁੰਚਾਉਣ ਦਾ ਬੜਾ ਯੋਗ ਉੱਦਮ ਕੀਤਾ ਹੈ ਤਾਕਿ ਪਾਠਕ ਸੱਜਣ ਉਨ੍ਹਾਂ ਦੀਆਂ ਰਚਿਤ, ਪੁਸਤਕਾਂ ਪੜ੍ਹ ਕੇ ਉਹਨਾਂ ਦੇ ਵਿਚਾਰਾਂ ਤੋਂ ਪੂਰਾ ਪੂਰਾ ਲਾਭ ਉਠਾ ਸਕਣ । ਇਸ ਪੁਸਤਕ ਤੋਂ ਪਹਿਲਾਂ ਆਪ ਜੀ ਨੇ ਪੰਜ ਪੁਸਤਕਾਂ ਲਿਖੀਆਂ ਹਨ–ਜਿਨ੍ਹਾਂ ਨੂੰ ਪੜ੍ਹ ਕੇ ਸੰਗਤਾਂ ਪੂਰਾ ਪੂਰਾ ਲਾਭ ਉਠਾ ਰਹੀਆਂ ਹਨ। ਇਸ ਹਥਲੀ ਪੁਸਤਕ 'ਖਟਿ ਦਰਸ਼ਨ' ਵਿਚ ਆਪ ਜੀ ਨੇ ਬੜੇ ਵਿਦਵਤਾ-ਭਰਪੂਰ ਗੁਰਬਾਣੀ ਦੇ ਆਧਾਰ ਤੇ ਪੁਰਾਤਨ ਕਥਿਤ ਸ਼ਾਸਤਰਾਂ ਦੇ ਸਿਧਾਂਤਾਂ ਨੂੰ ਉਲਾਂਭੇ ਰੱਖ ਕੇ ਛੇ ਲੇਖ ਲਿਖ ਕੇ ਇਸ ਪੁਸਤਕ ਦੇ ਨਾਮ (ਖਟਿ ਦਰਸ਼ਨ) ਨੂੰ ਬੜੇ ਸੁਚੱਜੇ ਢੰਗ ਨਾਲ ਸਾਰਥਕ ਬਣਾਇਆ ਹੈ। ਇਸ ਪੁਸਤਕ ਦੀ ਅਰੰਭਤਾ ਵਿਚ ਉਹਨਾਂ ਛਿਆਂ ਲੇਖਾਂ ਦੇ ਸਬੰਧ ਵਿਚ ਪਾਠਕਾਂ ਦੀ ਰੁਚੀ ਵਿਚ ਉਤਸ਼ਾਹ ਪੈਦਾ ਕਰਨ ਲਈ ਦਾਲ ਦੀ ਹਾਂਡੀ ਵਿਚੋਂ ਦਾਣਾ ਟੋਹਣ ਮਾਤਰ ਸ਼ਬਦ ਲਿਖ ਰਿਹਾ ਹਾਂ । ਆਸ ਹੈ ਪਾਠਕ ਸੱਜਣ ਇਹ ਸ਼ਬਦ ਪੜ੍ਹ ਕੇ ਅਤੇ ਅਗਾਂਹ ਪੂਰੇ ਲੇਖ ਪੜ੍ਹ ਕੇ ਪੂਰਾ ਪੂਰਾ ਲਾਭ ਪ੍ਰਾਪਤ ਕਰਨਗੇ।

## ਨਿਰੰਕਾਰ ਦਰਸ਼ਨ

ਇਸ ਲੇਖ ਵਿਚ ਆਪ ਲਿਖਦੇ ਹਨ ਕਿ ਅੱਜ ਦੇ ਯੁੱਗ ਵਿਚ ਮਨੁਖ ਨੇ ਬਹੁਤ ਤਰੱਕੀ ਕੀਤੀ ਹੈ ਜੋ ਕਿ ਵਿਗਿਆਨ ਦੀ ਸ਼ਕਤੀ ਨਾਲ ਆਪਣੀਆਂ ਅੱਖਾਂ ਆਦਿ ਇੰਦਰਿਆਂ ਦੀ ਸ਼ਕਤੀ ਵਧਾ ਲਈ ਹੈ। ਪਰ ਮਨੁੱਖ ਪਾਸ ਜੋ ਦਿਮਾਗ਼ ਗੁਪਤ ਸੋਚਣ-ਸ਼ਕਤੀ ਹੈ–ਉਸ ਸ਼ਕਤੀ ਨੂੰ ਸੂਖਮ ਅਦ੍ਰਿਸ਼ ਨਿਰੰਕਾਰ ਨੂੰ ਵੇਖਣ ਲਈ ਇਸ ਨੇ ਵਿਕਸਤ ਨਹੀਂ ਕੀਤਾ। ਉਹ ਨਿਰੰਕਾਰ ਇਨ੍ਹਾਂ ਬਾਹਰ ਦੀਆਂ ਮੋਟੀਆਂ ਅੱਖਾਂ ਨਾਲ ਤਾਂ ਦੇਖਿਆ ਨਹੀਂ ਜਾਂਦਾ ਅਤੇ ਜਿਨ੍ਹਾਂ ਅਨੁਭਵ ਦੀਆਂ ਅੱਖਾਂ ਨਾਲ ਉਹ ਦੇਖਿਆ ਜਾਂਦਾ ਹੈ ਉਹ ਅਨੁਭਵ ਦੇ ਨੇਤਰਾਂ ਦੀ ਰੋਸ਼ਨੀ ਪ੍ਰਾਪਤ ਕਰਨ ਲਈ ਇਸ ਮਨੁੱਖ ਨੇ ਯਤਨ ਹੀ ਨਹੀਂ ਕੀਤਾ। ਉਸ ਨਿਰੰਕਾਰ ਦੇ ਇਸ ਨੂੰ ਦਰਸ਼ਨ ਕਿਵੇਂ ਹੋਣ ? ਵਡਹੰਸ ਮਹਲਾ ੫–ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਂਦੇ ਹਨ ਕਿ ਉਹ ਅੱਖਾਂ ਹੋਰ ਹੀ ਹਨ, ਜਿਨ੍ਹਾਂ ਅੱਖਾਂ ਨਾਲ ਉਸ ਮਾਲਕ ਦੇ ਦਰਸ਼ਨ ਹੋਣ।

## ਸੰਸਾਰ ਦਰਸ਼ਨ

ਇਹ ਸੰਸਾਰ ਉਸ ਪ੍ਰਮਾਤਮਾ ਦਾ ਇਕ ਅਦਭੁਤ ਖੇਲ ਹੈ–ਇਸ ਖੇਲ ਨੂੰ ਉਹ ਰਚਦਾ ਭੀ ਆਪ ਹੀ ਹੈ ਅਤੇ ਖ਼ਤਮ ਭੀ ਉਹ ਆਪ ਹੀ ਕਰਦਾ ਹੈ। ਫਿਰ ਇਸ ਖੇਲ ਨੂੰ ਖ਼ਤਮ ਕਰ ਕੇ ਅੰਤ ਨੂੰ ਫਿਰ ਉਹ ਵਾਹਿਗੁਰੂ ਅਕਾਲ ਪੁਰਖ ਆਪ ਹੀ ਰਹਿ ਜਾਂਦਾ ਹੈ। ਦਸਮੇਸ਼ ਜੀ ਦੇ ਕਥਨ ਅਨੁਸਾਰ 'ਏਕ ਮੂਰਤਿ ਅਨੇਕ ਦਰਸ਼ਨ ਕੀਨ ਰੂਪ ਅਨੇਕ ॥ ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥' ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਚੌਥੇ ਪਾਤਸ਼ਾਹ ਦੇ ਸਵੱਯਾਂ ਵਿਚ ਭਟ ਕਹਿੰਦੇ ਹਨ (ਕੀਆ ਖੇਲੁ ਬਡ

ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ) ਇਸ ਤਰ੍ਹਾਂ ਉਹ ਅਕਾਲ ਪੁਰਖ ਬੇਅੰਤ ਹੈ ਅਤੇ ਉਸ ਦੀ ਰਚਨਾ ਜੋ ਸੰਸਾਰ ਇਕ ਖੇਲ ਰੂਪ ਉਸ ਨੇ ਬਣਾਇਆ ਹੈ, ਉਹ ਭੀ ਬੇਅੰਤ ਹੈ। ਉਸ ਦਾ ਭੀ ਅੰਤ ਨਹੀਂ ਪਾਇਆ ਜਾਂਦਾ (ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ) ਮਸਕੀਨ ਜੀ ਨੇ ਇਸ ਲੇਖ ਵਿਚ ਸੰਸਾਰ ਦੀ ਰਚਨਾ ਦਾ ਬੜੇ ਵਿਸਥਾਰ ਨਾਲ ਵਰਣਨ ਕੀਤਾ ਹੈ।

## ਪ੍ਰਵਾਰ ਦਰਸ਼ਨ

ਆਪ ਲਿਖਦੇ ਹਨ ਕਿ ਸੰਸਾਰ ਵਿਚ ਮਨੁੱਖ ਇਕੱਲਿਆਂ ਜੀਵਨ ਨਹੀਂ ਬਤੀਤ ਕਰ ਸਕਦਾ–ਇਸੇ ਲਈ ਗੁਰੂ ਸਾਹਿਬਾਨ ਨੇ ਗ੍ਰਿਹਸਤ ਨੂੰ ਮਹਾਨਤਾ ਦਿੱਤੀ ਹੈ। ਪਰ ਜੇਕਰ ਗ੍ਰਿਹਸਤੀ ਬਣੇ ਤਾਂ ਧਰਮੀ ਹੋਵੇ, ਜੇਕਰ ਧਰਮੀ ਨ ਹੋਵੇ ਤਾਂ ਫਿਰ ਵੈਰਾਗ ਧਾਰ ਕੇ ਅਤੀਤ ਹੋ ਜਾਵੇ ਪਰ ਜੇਕਰ ਵੈਰਾਗੀ ਹੋ ਕੇ ਫਿਰ ਬੰਧਨਾਂ ਵਿਚ ਪੈ ਜਾਵੇ ਤਾਂ ਫਿਰ ਉਸ ਮਨੁੱਖ ਨੂੰ ਵੱਡਾ ਮੰਦ ਭਾਗੀ ਸਮਝੋ । (ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥ ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ ॥) ਜੇਕਰ ਪ੍ਰਵਾਰਕ ਜੀਵਨ ਨਾਲ ਧਰਮ ਦੀ ਅੰਸ ਜੁੜ ਜਾਵੇ ਤਾਂ ਫਿਰ ਗ੍ਰਿਹਸਤ ਸ੍ਵਰਗ ਬਣ ਜਾਂਦਾ ਹੈ ਅਤੇ ਜੇਕਰ ਧਰਮ ਦੀ ਅੰਸ ਨਾ ਹੋਵੇ ਤਾਂ ਫਿਰ ਪ੍ਰਵਾਰਕ ਜੀਵਨ ਨਿਰਾ ਨਰਕ ਹੈ। ਇਸ ਪ੍ਰਵਾਰਕ ਜੀਵਨ ਵਿਚ ਜੋ ਕੁਝ ਪਿਛੇ ਅਤਿਆਚਾਰ ਹੁੰਦਾ ਰਿਹਾ ਹੈ ਅਤੇ ਜੋ ਹੁਣ ਹੋ ਰਿਹਾ ਹੈ 'ਮਸਕੀਨ' ਜੀ ਨੇ ਬੜੇ ਉਦਾਹਰਣ ਦੇ ਕੇ ਉਨ੍ਹਾਂ ਦਾ ਬੜੇ ਵਿਸਥਾਰ ਨਾਲ ਇਸ ਲੇਖ ਵਿਚ ਪ੍ਰਗਟਾਵਾ ਕੀਤਾ ਹੈ।

## ਧਰਮ ਦਰਸ਼ਨ

ਇਸ ਲੇਖ ਵਿਚ ਆਪ ਲਿਖਦੇ ਹਨ–ਜੋ ਇਕ ਹੈ, ਸਦੀਵੀ ਹੈ,

ਅਮਰ ਹੈ, ਨਿਰਭਉ ਹੈ, ਐਸੇ ਇਕ ਨਾਲ ਜੋ ਜੁੜਿਆ ਹੈ ਉਹ ਧਰਮੀ ਅਖਵਾਉਂਦਾ ਹੈ। ਜੋ ਮਨੁੱਖ ਧਰਮ ਦੀ ਰੂਪ-ਰੇਖਾ ਵਿਗਾੜੇ ਉਹ ਅਧਰਮੀ ਕਿਹਾ ਜਾਂਦਾ ਹੈ। ਧਰਮ ਉਹ ਹੈ ਜੋ ਗਿਆਨ ਦੇ ਆਸਰੇ ਹੈ ਅਤੇ ਜੋ ਲੋਭ ਦੇ ਢੇਰ ਤੇ ਖੜਾ ਹੈ, ਉਹ ਧਰਮ ਨਹੀਂ ਹੋ ਸਕਦਾ। ਜਿਸ ਮੁਲਕ ਵਿਚ ਦਰਖਤਾਂ, ਦਰਿਆਵਾਂ, ਪਹਾੜਾਂ ਸਾਗਰਾਂ ਨੂੰ ਭਗਵਾਨ ਕਰ ਕੇ ਪੂਜਿਆ ਜਾਂਦਾ ਹੋਵੇ, ਅਤੇ ਪਸ਼ੂਆਂ ਤੇ ਸੱਪਾਂ ਨੂੰ ਭੀ ਦੇਵਤੇ ਸਮਝ ਕੇ ਉਹਨਾਂ ਦੀ ਪੂਜਾ ਕੀਤੀ ਜਾਵੇ, ਉਸ ਮੁਲਕ ਦੇ ਮਨੁੱਖਾਂ ਨੇ ਸਮਝੋ ਦੁਰਲਭ ਦੇਹ ਜੋ ਪ੍ਰਮਾਤਮਾ ਨੇ ਇਸ ਨੂੰ ਬਖਸ਼ੀ ਹੈ, ਉਸ ਦੀ ਕੋਈ ਕਦਰ ਨਹੀਂ ਪਾਈ। ਜੈਸਾ ਕਿ ਆਸਾ ਮਹਲਾ ੫ 'ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥' ਇਸ ਮਨੁੱਖ ਦੇਹ ਨੂੰ ਸਰਦਾਰ ਬਣਾਇਆ ਸੀ– ਬਾਕੀ ਜੂਨਾਂ ਨੂੰ ਇਸ ਦੇ ਅਧੀਨ ਇਸ ਦੇ ਪਾਨੀਹਾਰ ਬਣਾਇਆ ਸੀ– ਇਹ ਮਨੁੱਖ ਜਾਨਵਰਾਂ ਅਤੇ ਦਰਖਤਾਂ ਆਦਿ ਦੀ ਪੂਜਾ ਕਰਨ ਵਿਚ ਹੀ ਖਚਤ ਹੋ ਗਿਆ ਹੈ ਅਤੇ ਅੱਜ ਦੇ ਯੁੱਗ ਵਿਚ ਅਗਿਆਨ ਇਤਨਾ ਪ੍ਰਬਲ ਹੋ ਗਿਆ ਹੈ ਕਿ ਧਨ ਦੇ ਲਾਲਚ ਵਿਚ ਗ੍ਰਸਤ ਹੋ ਕੇ ਧਾਰਮਿਕ ਸ਼੍ਰੇਣੀ ਦੇ ਲੋਕਾਂ ਨੇ ਭੀ ਧਰਮ ਨੂੰ ਧੰਧਾ ਹੀ ਬਣਾਇਆ ਹੈ ਅਤੇ ਇਹ ਲੋਕ ਭੀ ਧਰਮ ਤੋਂ ਬਿਲਕੁਲ ਕੋਰੇ ਹੋ ਗਏ ਹਨ। ਇਸ ਲੇਖ ਵਿਚ ਆਪ ਨੇ ਧਾਰਮਿਕ ਅਖਵਾਉਣ ਵਾਲੇ ਲੋਕਾਂ ਦੇ ਜੀਵਨ ਤੇ ਚਾਨਣਾ ਪਾ ਕੇ ਸ਼ੁਭ ਸਿੱਖਿਆ ਦਿੱਤੀ ਹੈ।

## ਰਾਜਨੀਤਕ ਦਰਸ਼ਨ

ਅੱਜ ਦੀ ਰਾਜਨੀਤੀ ਕਿਸ ਤਰ੍ਹਾਂ ਦੀ ਹੈ ਅਤੇ ਰਾਜਨੀਤਕ ਕਿਹੋ ਜਿਹੇ ਹਨ ? ਰਾਜਨੀਤੀ ਕਿਸ ਤਰ੍ਹਾਂ ਦੀ ਚਾਹੀਦੀ ਹੈ ਅਤੇ ਰਾਜਨੀਤਕ ਕਿਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ–ਅੱਜ ਸੰਸਾਰ ਨਰਕ ਬਣਿਆ ਹੋਇਆ ਹੈ ਤਾਂ ਕੇਵਲ ਰਾਜਨੀਤਕ ਲੋਕਾਂ ਕਰ ਕੇ। ਰਾਜਨੀਤੀ ਸਾਮ, ਦਾਮ, ਦੰਡ,

ਭੇਦ, ਇਨ੍ਹਾਂ ਚੌਹਾਂ ਗੁਣਾਂ ਦੇ ਆਸਰੇ ਚਲਦੀ ਹੈ ਪਰ ਅੱਜ ਦੀ ਰਾਜਨੀਤੀ ਕੇਵਲ ਰਾਜਨੀਤਕ ਦੀ ਜਬਾਨ ਹੀ ਹੈ ਅਤੇ ਰਾਜਨੀਤਕ ਭੀ ਕਿਹੜਾ ਜਿਸ ਨੇ ਜਬਰ, ਝੂਠ, ਛਲ ਅਤੇ ਕਪਟ ਆਦਿ ਨਾਲ ਸੱਤਾ ਹਾਸਲ ਕੀਤੀ ਹੈ–ਉਸ ਦੇ ਮੂੰਹੋਂ ਜੋ ਨਿਕਲਿਆ, ਉਹੋ ਹੀ ਰਾਜਨੀਤੀ ਹੈ। ਐਸੇ ਰਾਜਨੀਤਕਾਂ ਦੇ ਸਬੰਧ ਵਿਚ ਗੁਰਬਾਣੀ ਅਤੇ ਇਤਿਹਾਸ ਦੇ ਉਦਾਹਰਣ ਦੇ ਕੇ ਆਪ ਜੀ ਨੇ ਆਪਣੇ ਵਿਚਾਰ ਬੜੇ ਵਿਸਥਾਰ ਨਾਲ ਇਸ ਲੇਖ ਵਿਚ ਪ੍ਰਗਟ ਕੀਤੇ ਹਨ ਤੇ ਦਸਿਆ ਹੈ ਕਿ ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਅਜਿਹੇ ਰਾਜਨੀਤਕਾਂ ਨੂੰ ਕੀਹ ਦਰਜਾ ਦਿਤਾ ਹੈ।

## ਦਾਰਸ਼ਨਿਕ ਦਰਸ਼ਨ

ਇਸ ਲੇਖ ਵਿਚ 'ਮਸਕੀਨ' ਜੀ ਇਹ ਦੱਸਦੇ ਹਨ ਕਿ ਦਾਰਸ਼ਨਿਕ ਕਿਸ ਨੂੰ ਕਹਿੰਦੇ ਹਨ ? ਅਤੇ ਸਪਸ਼ਟ ਕਰਦੇ ਹਨ ਕਿ ਦਾਰਸ਼ਨਿਕ ਉਹ ਜੋ ਗਹਿਰੀ ਅੱਖ ਨਾਲ ਸੱਚਾਈ ਤਕ ਪਹੁੰਚਣ ਦਾ ਯਤਨ ਕਰਦਾ ਹੈ। ਸਾਰੇ ਸੰਸਾਰ ਦੀ ਪੀੜਾ ਨੂੰ ਆਪਣੀ ਪੀੜਾ ਸਮਝ ਕੇ ਸਮਾਧਾਨ ਕਰਦਾ ਹੈ ਤੇ ਸੱਚ ਤੇ ਹੀ ਬੋਲਦਾ ਹੈ। ਇਸ ਲਈ ਆਪ ਕਹਿੰਦੇ ਹਨ ਕਿ ਅਸਲ ਦਾਰਸ਼ਨਿਕ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਹਨ–ਜਿਨ੍ਹਾਂ ਆਪਣੀ ਗਹਿਰੀ ਅੱਖ ਨਾਲ ਸੰਸਾਰ ਦਾ ਦੁੱਖ ਵੇਖਿਆ ਹੈ ਤੇ ਕਿਹਾ ਹੈ 'ਜਗਤੁ ਜਲੰਦਾ ਰਖਿ ਲੈ ਅਪਨੀ ਕਿਰਪਾ ਧਾਰ' ॥

ਅਸਲ ਦਾਰਸ਼ਨਿਕ ਉਹ ਸਨ ਜੋ ਸੱਚਾਈ ਪ੍ਰਗਟ ਕਰਦੇ ਹੋਏ ਸੰਸਾਰ ਦੀਆਂ ਕੁਰੀਤੀਆਂ ਨਾਲ ਸਹਿਮਤ ਨ ਹੁੰਦੇ ਹੋਏ ਜ਼ਹਿਰ ਦਾ ਪਿਆਲਾ ਪੀ ਸਕਦੇ ਹਨ, ਸੂਲੀ ਤੇ ਚੜ੍ਹ ਸਕਦੇ ਹਨ, ਤੱਤੀ ਤਵੀ ਤੇ ਬੈਠ ਜਾਂਦੇ ਹਨ–ਉਹ ਅਸਲ ਦਾਰਸ਼ਨਿਕ ਹਨ ਜੋ ਆਪਣੀ ਆਤਮਾ ਨੂੰ ਵੇਖ ਕੇ ਪ੍ਰਮਾਤਮਾ ਨੂੰ ਵੇਖਣ ਵਿਚ ਸਫਲ ਹੁੰਦੇ ਹਨ। ਉਹ ਦਾਰਸ਼ਨਿਕ

ਨਹੀਂ ਜੋ ਆਪਣੇ ਸੁਆਰਥ ਲਈ ਲੋਭ-ਗ੍ਰਸਤ ਹੋ ਕੇ ਆਪਣੇ ਦਿਮਾਗ਼ ਅਤੇ ਆਪਣੀ ਕਲਮ ਨੂੰ ਵਰਤਦੇ ਹਨ।

ਮੈਂ ਪੰਥ ਦੇ ਪ੍ਰਸਿੱਧ ਵਿਦਵਾਨ ਗਿ: ਸੰਤ ਸਿੰਘ ਜੀ ਮਸਕੀਨ ਜੀ ਦੀ ਅਧਿਕ ਹੀ ਪ੍ਰਸੰਸਾ ਕਰਦਾ ਹਾਂ–ਜਿਨ੍ਹਾਂ ਇਸ ਪੁਸਤਕ, 'ਖਟਿ ਦਰਸ਼ਨ', ਵਿਚ ਕਥਤ ਪੁਰਾਤਨ ਖਟਿ ਦਰਸ਼ਨਾਂ ਦੀ ਰੂਪ-ਰੇਖਾ ਨੂੰ ਇਕ ਪਾਸੇ ਰੱਖ ਕੇ ਗੁਰਬਾਣੀ ਦੇ ਆਧਾਰ ਤੇ ਗੁਰਮਤਿ ਅਨੁਸਾਰ ਬੜੇ ਵਿਸਥਾਰ ਨਾਲ ਛੇ ਲੇਖ ਲਿਖ ਕੇ ਇਕ ਨਵੀਂ ਤਰ੍ਹਾਂ ਦੇ ਖਟਿ ਦਰਸ਼ਨਾਂ ਦੇ ਪਾਠਕਾਂ ਨੂੰ ਦਰਸ਼ਨ ਕਰਾਏ ਹਨ। ਆਸ ਹੈ ਪਾਠਕ ਸੱਜਣ ਇਸ ਪੁਸਤਕ ਨੂੰ ਪੜ੍ਹ ਕੇ ਪੂਰਾ ਪੂਰਾ ਲਾਭ ਉਠਾਉਣ ਦਾ ਯਤਨ ਕਰਨਗੇ।

**ਜੋਦੜੀ**

ਸਤਿਗੁਰੂ ਜੀ ਕਿਰਪਾ ਕਰਨ ਆਪਣੇ ਸੇਵਕ ਮਸਕੀਨ ਜੀ ਦੇ ਸਿਰ ਤੇ ਆਪਣੀ ਮਿਹਰ ਦਾ ਹੱਥ ਰੱਖਣ, ਸਰੀਰ ਨੂੰ ਕੁਸ਼ਲਤਾ ਬਖਸ਼ਣ ਤਾਕਿ ਉਹ ਕਥਾ ਤੇ ਕਲਮ ਰਾਹੀਂ ਸਿੱਖ ਜਗਤ ਦੀ ਸੇਵਾ ਕਰਦੇ ਰਹਿਣ।


*ਗਿਆਨੀ ਚੇਤ ਸਿੰਘ*

ਸਾਬਕਾ ਹੈੱਡ ਗ੍ਰੰਥੀ

ਸ੍ਰੀ ਦਰਬਾਰ ਸਾਹਿਬ

177–ਅਜੀਤ ਨਗਰ

ਸ੍ਰੀ ਅੰਮ੍ਰਿਤਸਰ। –ਫ਼ੋਨ : 47310


੧੨–੧੦–੮੬

੧ ਓ ਵਾਹਿਗੁਰੂ ਜੀ ਕੀ ਫਤਹਿ ॥

# ਦੋ-ਅੱਖਰ

ਸਿੱਖ ਪੰਥ ਦੀ ਸ਼ਾਨ, ਮਹਾਨ ਵਿਦਵਾਨ ਸਤਿਕਾਰਯੋਗ ਗਿ: ਸੰਤ ਸਿੰਘ ਜੀ 'ਮਸਕੀਨ' ਜੀ ਦੀ ਛੇਵੀਂ ਪੁਸਤਕ ਹੱਥ ਵਿਚ ਆਈ ਹੈ, ਜਿਸ ਦਾ ਨਾਂ ਹੈ 'ਖਟਿ-ਦਰਸ਼ਨ', ਕਿਤਾਬ ਵੀ ਛੇਵੀਂ ਹੈ। ਇਸ ਵਿਚ ਮਸਕੀਨ ਜੀ ਨੇ ਜੋ ਆਪ ਅਨੁਭਵ ਕੀਤਾ ਹੈ, ਉਹ ਲਿਖਤ ਰੂਪ ਵਿਚ ਸਿੱਖ ਪੰਥ ਦੇ ਸਾਹਮਣੇ ਰੱਖਿਆ ਹੈ। ਮਸਕੀਨ ਜੀ ਮਨ-ਬਚ-ਕ੍ਰਮ ਕਰ ਕੇ ਇਕ ਹਨ ਇਸ ਲਈ ਜੋ ਅਨੁਭਵ ਵਿਚ ਆਵੇ, ਸੱਚ ਜਾਪੇ ਅਤੇ ਜਗਤ ਲਈ ਲਾਹੇਵੰਦ ਜਾਪੇ, ਓਹੀ ਇਨ੍ਹਾਂ ਦੀ ਮੁਬਾਰਕ ਜ਼ਬਾਨ ਵਿਚੋਂ ਨਿਕਲਦਾ ਹੈ ਤੇ ਇਸ ਕਲਮ ਰਾਹੀਂ ਲਿਖਿਆ ਗਿਆ ਹੈ। ਖਟਿ-ਦਰਸ਼ਨ ਦੇ ਕਰਤਾ ਛੇ ਰਿਸ਼ੀ ਹੋਏ ਹਨ। ਸ਼ਾਸਤ੍ਰ ਹਨ : ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਨਸਾ, ਯੋਗ, ਵੇਦਾਂਤ। ਇਨ੍ਹਾਂ ਦੇ ਕਰਤਾ ਹਨ : ਸਾਂਖ ਦਾ ਕਪਲ–ਨਿਆਇ ਦਾ ਗੋਤਮ–ਵੈਸ਼ੇਸ਼ਿਕ ਦਾ ਕਨਾਦਿ–ਮੀਮਾਨਸਾ ਦਾ ਜੈਮਨੀ–ਯੋਗ ਦਾ ਪਤੰਜਲੀ–ਵੇਦਾਂਤ ਦਾ ਵਿਆਸ–ਕਰਣਾ ਕਰਤਾਰ ਦਾ, ਇਨ੍ਹਾਂ ਦੇ ਛੇ ਸਿਧਾਂਤ ਹਨ–ਵਖੋ ਵੱਖ ਹਨ–ਇਕ ਤਾਂ ਔਖੀ ਭਾਸ਼ਾ ਵਿਚ ਹਨ, ਜਿਜ਼ ਨੇ ਪੜ੍ਹੇ ਵੀ, ਉਹ ਰੱਬ ਦੇ ਨੇੜੇ ਹੋਣ ਦੇ ਬਜਾਏ ਹੰਕਾਰੀ ਹੋ ਗਏ। ਸ਼ਾਸਤ੍ਰਾਂ ਦੇ ਵਿਦਵਾਨਾਂ ਨੇ ਜਗਤ ਨੂੰ ਤਾਂ ਰੱਬ ਨਾਲ ਕੀ ਜੋੜਨਾ ਹੈ, ਖਟਿ ਸ਼ਾਸਤ੍ਰੀਆਂ ਦਾ ਆਪ ਮਿਲ ਕੇ ਬੈਠਣਾ ਹੀ ਮੁਸ਼ਕਿਲ ਹੈ।

ਗੁਰਮਤਿ ਤਤ ਵੇਤਾ ਗੁਰਮੁਖ ਰਿਸ਼ੀ ਜਿਨ੍ਹਾਂ ਆਪ ਕੁਝ ਵੇਖਿਆ ਹੈ ਅਤੇ ਸੰਗਤਾਂ ਨੂੰ ਗੁਰਮਤਿ ਦ੍ਰਿੜ੍ਹ ਕਰਾਉਣ ਲਈ ਦਿਨ-ਰਾਤ ਇਕ ਕੀਤਾ ਹੈ–ਬੋਲ ਵੀ ਰਹੇ ਹਨ ਅਤੇ ਲਿਖ ਵੀ ਰਹੇ ਹਨ।

ਮੇਰਾ ਵਿਸ਼ਵਾਸ ਹੈ ਜਿਥੇ ਖਟਿ-ਸ਼ਾਸਤ੍ਰੀ ਤਾਂ ਹੰਕਾਰੀ ਹੋ ਗਏ– ਨਾਮ ਦੀ ਦਾਤ ਨਾ ਮਿਲੀ–ਬਾਣੀ ਗਵਾਹ ਹੈ :–

"ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ
ਤਤੈ ਸਾਰ ਨਾ ਜਾਣੀ ॥"

... ... ... ...

ਖਟੁ ਦਰਸਨੁ ਵਰਤੈ ਵਰਤਾਰਾ ॥
ਗੁਰ ਕਾ ਦਰਸਨ ਅਗਮ ਅਪਾਰਾ ॥

ਗੁਰੂ ਕੇ ਸ਼ਾਸਤ੍ਰ ਬਾਣੀ ਦੇ ਆਧਾਰ ਤੇ ਲਿਖੇ ਗਏ ਇਹ ਛੇ ਲੇਖ– ਪਹਿਲਾ, ਨਿਰੰਕਾਰ ਦਰਸ਼ਨ–ਪ੍ਰਮਾਤਮਾ ਬਾਰੇ ਪਏ ਭੁਲੇਖੇ ਦੂਰ ਕਰੇਗਾ ਅਤੇ ਪਤਾ ਲਗੇਗਾ ਕਿ ਉਹ ਅੱਖਾਂ ਨਾਲ ਵੇਖਣ ਦਾ ਵਿਸ਼ਾ ਨਹੀਂ, ਅਨੁਭਵ ਪ੍ਰਕਾਸ਼ ਹੈ "ਕਉਨ ਜਾਨੈ ਪੀਰ ਪਰਾਈ ॥" ਇਹ ਪੀੜ ਤਾਂ ਜਿਸ ਨੂੰ ਹੋਵੇ, ਉਹੀ ਜਾਣਦਾ ਹੈ। ਇਹ ਗੱਲਾਂ ਦਾ ਹੀ ਵਿਸ਼ਾ ਨਹੀਂ, ਲਖਤਾ ਦਾ ਹੈ :

"ਹੈ ਤਉ ਸਹੀ ਲਖੈ ਜਉ ਕੋਈ ॥"

ਸੰਸਾਰ ਦਰਸ਼ਨ ਤੋਂ ਪ੍ਰੇਰਨਾ ਮਿਲਦੀ ਹੈ ਕਿ ਸੰਸਾਰ ਪ੍ਰਮਾਤਮਾ ਦਾ ਪ੍ਰਛਾਵਾਂ ਹੈ। ਪ੍ਰਛਾਵੇਂ ਮਗਰ ਭਟਕਨ ਦੀ ਬਜਾਏ ਪ੍ਰਛਾਵੇਂ ਵਾਲੇ ਦੀ ਖੋਜ ਕੀਤੀ ਜਾਵੇ। ਇਕੱਲਾ ਪ੍ਰਛਾਵਾਂ ਨਹੀਂ ਹੁੰਦਾ। ਤੀਸਰਾ 'ਪ੍ਰਵਾਰਕ ਜੀਵਨ' ਹੀ ਮਨੁੱਖਤਾ ਦੀ ਕਲਿਆਨ ਕਰ ਸਕਦਾ ਹੈ। ਬਾਕੀ ਨਾ ਗ਼ੁਲਾਮਾਂ ਦਾ ਸਿਲਸਿਲਾ ਚਾਹੀਦਾ ਹੈ–ਨਾ ਹੀ ਜੰਗਲੀ ਜੀਵਨ–ਨਾ ਹੀ ਪ੍ਰਵਾਰ ਦਾ ਤਿਆਗੀ–ਸਗੋਂ ਗੁਰੂ ਦੀ ਮਤਿ ਅਨੁਸਾਰ ਇਹ ਲਖਿਆ ਜਾਏ : ਸੁਚੱਜਾ ਪਿਤਾ–ਚੰਗਾ ਪੁੱਤਰ–ਚੰਗਾ ਭਰਾ–ਚੰਗੀ ਮਾਤਾ–ਚੰਗੀ ਧੀ–ਚੰਗੀ ਭੈਣ ਕਿਵੇਂ ਬਣਨਾ ਹੈ। ਐਸਾ ਪ੍ਰਵਾਰ ਜੰਜਾਲ ਨਹੀਂ ਹੋਵੇਗਾ–ਇਕ ਸਤਿਸੰਗ ਹੋਵੇਗਾ।

ਚੌਥਾ ਧਰਮ ਦਰਸ਼ਨ–ਧਰਮ ਉਹ ਹੈ ਜੋ ਸਭ ਨੂੰ ਧਾਰਨ ਕਰਦਾ

ਹੈ ਅਤੇ ਜਿਸ ਨੂੰ ਹਰ ਕੋਈ ਧਾਰਨ ਕਰ ਸਕਦਾ ਹੈ। ਕੋਈ ਅਨ-ਅਧਿਕਾਰੀ ਨਹੀਂ-ਰੀਤ ਰਸਮ ਤੇ ਗੁਰਮਤਿ ਧਰੇ। ਗੁਰਮਤਿ ਧਰਮ ਹੈ-ਰੀਤ ਨਹੀਂ-ਰਸਮ ਨਹੀਂ। ਧਾਰਮਿਕ ਅਸਥਾਨਾਂ ਤੇ ਮਾਇਆ ਦੇ ਚਮਤਕਾਰ ਇਹ ਵੀ ਧਰਮ ਨਹੀਂ। ਧਰਮ ਦਾ ਅਸਲ ਅਸਥਾਨ ਤਾਂ ਹੈ, ਮਨੁੱਖ ਦਾ ਹਿਰਦਾ ਅਤੇ ਦਇਆਲੂ ਜੀਵਨ ਨੂੰ ਜੋ ਫਲ ਲਗਦਾ ਹੈ, ਉਹ ਧਰਮ ਹੈ। ਅੱਜ ਸਾਡੇ ਦੇਸ਼ ਵਿਚ ਤਿੰਨ ਸੌ ਦੇ ਕਰੀਬ ਮਜ਼ਬ ਹਨ-ਸਾਰੇ ਇਕ ਤੋਂ ਇਕ ਵਧ ਧਰਮੀ ਅਖਵਾਉਂਦੇ ਹਨ ਪਰ ਜਦੋਂ ਤਕ ਨਿਰਮਲ ਕਰਮ ਨਾਮ ਸਿਮਰਨ ਨਹੀਂ, ਹਿਰਦੇ ਵਿਚ ਦਇਆ ਨਹੀਂ, ਕੋਈ ਧਰਮੀ ਨਹੀਂ। ਫੋਕਟ ਕਰਮਾਂ ਦਾ ਧਰਮ ਨਾਲ ਕੋਈ ਸਬੰਧ ਨਹੀਂ-ਸਗੋਂ ਐਸੇ ਕਰਮ, ਭਰਮ, ਵਹਿਮ ਮਨੁੱਖ ਦੇ ਧਰਮੀ ਹੋਣ ਵਿਚ ਰੋਕ ਜ਼ਰੂਰ ਬਣਦੇ ਹਨ।

ਪੰਜਵਾਂ, ਰਾਜਨੀਤਕ ਦਰਸ਼ਨ-ਜਿਥੇ ਸਾਧੂ ਪਖੰਡੀ ਹੋਵੇਗਾ, ਉਥੇ ਰਾਜਾ ਜ਼ਾਲਮ ਜ਼ਰੂਰ ਹੋਵੇਗਾ। ਜਿਥੇ ਵਹਿਮਾਂ ਭਰਮਾਂ ਫੋਕਟ ਕਰਮਾਂ ਨੂੰ ਧਰਮ ਕਿਹਾ ਜਾਂਦਾ ਹੋਵੇ, ਜਿਨ੍ਹਾਂ ਕਰਮਾਂ ਦਾ ਜੀਵਨ ਨਾਲ ਦੂਰ ਦਾ ਵੀ ਵਾਸਤਾ ਨਹੀਂ, ਉਸ ਦੇਸ਼ ਦਾ ਸਾਧੂ ਧਰਮੀ ਕਿਵੇਂ ਹੋ ਸਕਦਾ ਹੈ ? ਜਿਥੇ ਥੋੜ੍ਹੇ ਧਨ ਪਿਛੇ ਜ਼ਾਲਮ ਰਾਜੇ ਨੂੰ, ਸਾਧੂ ਨਿਹਕਲੰਕ ਆਖੇ, ਉਥੇ ਰਾਜਨੀਤੀ ਵਿਚ ਕੀ ਇਨਸਾਫ ਹੋਵੇਗਾ। ਇਸ ਲੇਖ ਵਿਚ ਮਸਕੀਨ ਜੀ ਦਾ ਭਾਵ ਹੈ ਕਿ ਵਾੜ ਖੇਤ ਨੂੰ ਖਾਵੇ ਨਾ-ਰਾਖੀ ਕਰੇ।

ਛੇਵੇਂ, ਦਾਰਸ਼ਨਿਕ ਦਰਸ਼ਨ-ਵਿਚ ਬੜਾ ਸੁੰਦਰ ਲਿਖਿਆ ਹੈ ਕਿ ਸਿਧਾਂਤਾਂ ਨੂੰ ਸਮਝਣ ਵਾਲੇ ਤਾਂ ਬਹੁਤ ਹਨ ਪਰ ਸਮੇਂ ਸਿਰ ਕਹਿਣ ਦੀ ਦਲੇਰੀ ਨਹੀਂ ਕਰ ਸਕਦੇ। ਜੇ ਤੂੰ ਸਿਧਾਂਤ ਦਾ ਦਰਸ਼ਨ ਕੀਤਾ ਹੀ ਹੈ ਤਾਂ ਤੈਨੂੰ ਮੁੱਦਤਾਂ ਪਹਿਲੇ ਹੋ ਚੁਕਿਆ ਹਰਨਾਕਸ਼, ਰਾਵਣ, ਔਰੰਗਜ਼ੇਬ ਨਜ਼ਰ ਆਉਂਦੇ ਹਨ, ਪਿਛੇ ਇੰਨੀ ਦ੍ਰਿਸ਼ਟੀ ਚਲੀ ਗਈ ਹਾਲਾਂਕਿ ਉਹ ਵੇਖੇ ਨਹੀਂ, ਪੜ੍ਹੇ ਹਨ-ਸੁਣੇ ਹਨ-ਉਨ੍ਹਾਂ ਬਾਰੇ ਦਰਸ਼ਨ

ਦੀ ਗੱਲ ਕਰਨੀ ਬੇ-ਫ਼ਾਇਦਾ ਹੈ। ਜੋ ਬੰਦੇ ਵੇਖੇ ਹੀ ਨਹੀਂ, ਜੋ ਵੇਖ ਰਿਹਾ ਹੈ, ਹੁਣ ਹੈ, ਉਸ ਨੂੰ ਕਹਿਣ ਲਈ ਤਿਆਰ ਨਹੀਂ। 'ਮਸਕੀਨ' ਜੀ ਤੇ ਨਿਰੰਕਾਰ ਦੀ ਕ੍ਰਿਪਾ ਹੈ। ਦਰਸ਼ਨ ਨੂੰ ਸਮਝਦੇ ਵੀ ਹਨ ਅਤੇ ਕਹਿਣ ਦੀ ਦਲੇਰੀ ਵੀ ਹੈ।

ਮੈਂ ਪਹਿਲਾਂ ਲਿਖ ਆਇਆ ਹਾਂ ਕਿ ਖਟਿ-ਸ਼ਾਸਤ੍ਰੀ ਤਾਂ ਸ਼ਾਇਦ ਹੰਕਾਰੀ ਤੇ ਝਗੜਾਲੂ ਹੋ ਜਾਏ, ਊਠ ਲੱਦ ਕੇ ਸ਼ਾਸਤ੍ਰਾਂ ਦੀ ਬਹਿਸ ਕਰਨ ਲਈ ਤੁਰ ਪਏ—ਪਰ ਜਿਹੜਾ ਸੱਜਣ 'ਮਸਕੀਨ' ਜੀ ਦੀ ਪੁਸਤਕ 'ਖਟਿ-ਦਰਸ਼ਨ' ਪੜ੍ਹੇਗਾ ਉਹ ਨਿਰ-ਹੰਕਾਰ ਹੋਵੇਗਾ, ਪ੍ਰੇਮੀ ਹੋਵੇਗਾ, ਗੁਰੂ ਦੇ ਨੇੜੇ ਹੋਵੇਗਾ, ਪ੍ਰਮਾਤਮਾ ਦੇ ਦਰ ਕਬੂਲ ਹੋਵੇਗਾ।

ਸਤਿਗੁਰੂ 'ਮਸਕੀਨ' ਜੀ ਨੂੰ ਸਮਰਥਾ ਬਖ਼ਸ਼ਣ ਤਾਕਿ ਇਸੇ ਤਰ੍ਹਾਂ ਛੇਤੀ ਛੇਤੀ ਆਪਣੀ ਅਮੋਲਕ ਲਿਖਤ ਸੰਗਤਾਂ ਤਕ ਪਹੁੰਚਾਂਦੇ ਰਹਿਣ।

ਗੁਰੂ ਪੰਥ ਦਾ ਦਾਸ—

*ਗਿਆਨੀ ਜਸਵੰਤ ਸਿੰਘ 'ਪ੍ਰਵਾਨਾ'*

ਗ੍ਰੰਥੀ

ਸ੍ਰੀ ਦਰਬਾਰ ਸਾਹਿਬ

ਸ੍ਰੀ ਅੰਮ੍ਰਿਤਸਰ

15—10—1986

੧ ਓ ਸਤਿਗੁਰ ਪ੍ਰਸਾਦਿ ॥

# ਲਿਖਤ ਤੇ ਲਿਖਾਰੀ ਦਰਸ਼ਨ

ਇਸ ਪੁਸਤਕ ਦਾ ਨਾਮ 'ਖਟਿ-ਦਰਸ਼ਨ' ਹੈ। ਭਾਵੇਂ ਭਾਰਤ ਦੀ ਪੁਰਾਣੀ ਸੰਸਕ੍ਰਿਤੀ ਨੇ ਖਟਿ-ਦਰਸ਼ਨ ਦੁਆਰਾ ਜਗਤ ਦੇ ਹੀ ਛੇ ਰੂਪਾਂ ਵਿਚ ਦਰਸ਼ਨ ਕਰਾਏ ਹਨ–ਪਰ ਇਸ ਪੁਸਤਕ ਦੇ ਛੇ ਦਰਸ਼ਨ ਆਪਣੀ ਹੀ ਕਿਸਮ ਦੇ ਅਨੋਖੇ ਦਰਸ਼ਨ ਹਨ। ਪਹਿਲੇ ਖਟਿ ਦਰਸ਼ਨਾਂ ਵਿਚ ਦਲੀਲਾਂ ਦੀ ਬੱਤੀ ਬਾਲ ਕੇ ਗਿਆਨ-ਝਰੋਖੇ 'ਚੋਂ ਕੇਵਲ ਪ੍ਰਭੂ ਤੇ ਪ੍ਰਕਿਤੀ ਦੇ ਹੀ ਦਰਸ਼ਨ ਹੋਏ ਹਨ–ਪਰ ਇਸ ਵਿਚ ਸ਼ਰਧਾ ਭਾਵਨਾ ਦੇ ਮਾਰਗ ਤੇ ਤੋਰ ਕੇ ਧਰਮ ਦੀ ਉਂਗਲੀ ਲਾ ਕੇ ਵਿਚਾਰ ਆਈਨੇ 'ਚੋਂ ਨਿਰੰਕਾਰ, ਸੰਸਾਰ, ਪਰਵਾਰ, ਧਰਮ, ਇਤਿਹਾਸ ਅਤੇ ਸਿਧਾਂਤ ਦੇ ਦਰਸ਼ਨ ਕਰਾਏ ਗਏ ਹਨ। ਇਹ ਨਿਆਰੇ ਗੁਰੂ ਦੇ ਨਿਆਰੇ ਸੇਵਕ ਦੀ ਨਿਆਰੀ ਹੀ ਕ੍ਰਿਤ ਹੈ।

ਮਨ ਕਰਦਾ ਹੈ–ਜਿਸ ਮਹਾਨ ਲੇਖਕ ਨੇ ਇਸ ਪੁਸਤਕ ਵਿਚ ਨਿਆਰੇ ਦਰਸ਼ਨ ਕਰਾਏ ਹਨ, ਉਸ ਲੇਖਕ ਤੇ ਉਸ ਦੀ ਲਿਖਤ ਦੇ ਵੀ ਦਰਸ਼ਨ ਕਰਾਉਣ ਦੀ ਖ਼ੁਸ਼ੀ ਪਾਠਕਾਂ ਪਾਸੋਂ ਲੈ ਸਕਾਂ।

ਸ਼ਾਇਰੇ ਮਸ਼ਰਕ ਡਾਕਟਰ ਸਰ ਮੁਹੰਮਦ ਇਕਬਾਲ ਦਾ ਕਥਨ ਹੈ:

'ਸੀਨਾ ਰੋਸ਼ਨ ਹੋ ਤੋ ਸੁਖ਼ਨ ਹੈ ਐਨ ਹੱਯਾਤ'

ਜੇ ਦਿਲੋ-ਦਿਮਾਗ਼ ਰੋਸ਼ਨ ਹੋਣ ਤਾਂ ਰਸਨਾ ਤੋਂ ਨਿਕਲਿਆ ਹਰ ਸ਼ਬਦ

ਜੀਵਨ ਲਈ ਪਰੇਰਨਾ ਬਣ ਜਾਂਦਾ ਹੈ। ਇਸ ਪੁਸਤਕ ਦੇ ਲੇਖਕ ਤੇ ਇਸ ਦੀ ਲਿਖਤ ਇਸ ਉਪਰੋਕਤ ਖ਼ਿਆਲ ਦੀ ਪੱਕੀ ਪਰਦਰਸ਼ਨੀ ਨਜ਼ਰ ਆਉਂਦੇ ਨੇ।

ਜਿਵੇਂ ਸੁੰਦਰਤਾ ਨੂੰ ਗਹਿਣਿਆਂ ਦੀ ਲੋੜ ਨਹੀਂ, ਇਹ ਲਿਖਤ ਕਿਸੇ ਵਿਆਖਿਆ ਦੀ ਮੁਹਤਾਜ ਨਹੀਂ। ਮੇਰੇ ਵਰਗੇ ਮਨੁੱਖ ਦਾ ਇਸ ਬਾਰੇ ਕੁਝ ਲਿਖਣਾ ਇਸ ਤਰ੍ਹਾਂ ਹੈ–ਜਿਵੇਂ ਇਕ ਬੂੰਦ ਸਾਗਰ ਬਾਰੇ, ਇਕ ਜ਼ੱਰਰਾ ਪ੍ਰਿਥਵੀ ਸਬੰਧੀ ਕੁਝ ਲਿਖਣ ਬਹਿ ਜਾਏ। ਫਿਰ ਭੀ ਇਕ ਨਿਮਾਣਾ ਜਿਹਾ ਯਤਨ ਹੈ–ਸ਼ਾਇਦ ਕੋਈ ਦਰਸ਼ਨ-ਝਲਕ ਮਿਲ ਹੀ ਜਾਏ।

ਇਸ ਪੁਸਤਕ ਨੂੰ ਕਲਮੀ ਛੁਹ ਉਨ੍ਹਾਂ ਦੇ ਮੁਬਾਰਕ ਹੱਥਾਂ ਨਾਲ ਮਿਲੀ ਹੈ ਜੋ ਸਿੱਖ ਜਗਤ ਦੀ ਅਜ਼ੀਮ ਸ਼ਖ਼ਸੀਅਤ ਫ਼ਖ਼ਰੇ-ਕੌਮ, ਜਾਦੂ-ਬਿਆਂ ਮੁਕੱਰਰ ਤੇ ਧੁਰੰਧੁਰ ਵਿਦਵਾਨ ਗਿ: ਸੰਤ ਸਿੰਘ ਜੀ 'ਮਸਕੀਨ' ਹਨ।

ਮਸਕੀਨ ਸਾਹਿਬ ਜੀ ਨੂੰ ਜਿੰਨਿਆਂ ਨੇ ਸੁਣਿਆ ਹੈ, ਉਤਨੇ ਲੋਕਾਂ ਨੇ ਵੇਖਿਆ ਨਹੀਂ, ਜਿਨ੍ਹਾਂ ਨਹੀਂ ਵੇਖਿਆ ਉਹ ਲੋਚਦੇ ਨੇ, ਜਿਸ ਮਹਾਨ ਆਤਮਾ ਦੀ ਏਨੀ ਚਰਚਾ ਹੈ, ਉਹ ਕਿਸ ਤਰ੍ਹਾਂ ਦੀ ਹੋਵੇਗੀ। ਸੋ ਆਓ, ਉਨ੍ਹਾਂ ਦੇ ਦਰਸ਼ਨ ਕਰੀਏ।

## *ਚਿੱਤਰ ਦਰਸ਼ਨ*

ਦਰਮਿਆਨਾ ਕੱਦ, ਕਾਲੀ ਦਸਤਾਰ, ਲੰਮਾ ਗੁਰਮੁਖੀ ਦਾਹੜਾ, ਭਾਗ ਸ਼ਾਲੀ ਭਾਲ, ਰੱਬੀ ਸਰੂਰ ਵਿਚ ਮਖ਼ਮੂਰ ਤੇ ਤੇਜੱਸਵੀ ਨੈਣ, ਪਜਾਮਾ ਕੁਰਤਾ ਤੇ ਜੈਕਟ, ਇਕੋ ਜਿਹਾ ਮੈਚਿੰਗ ਸੂਟ, ਮੋਢੇ ਤੇ ਚੱਦਰ, ਕੁਝ ਸੱਜਣਾਂ ਮਿੱਤਰਾਂ ਦੇ ਸਾਥ ਨਾਲ ਮੁਸਕ੍ਰਾਂਦੇ ਤੁਰੇ ਜਾਂਦੇ, ਹੰਸ ਵਰਗੀ ਅਡੋਲ ਤੇ

ਮਟਕੀਲੀ ਚਾਲ–ਬਸ ਇਹੋ ਨੇ ਮਸਕੀਨ ਜੀ !

ਕਿਸੇ ਸਿੰਘ ਸਭਾ ਦਾ ਭਰਵਾਂ ਦੀਵਾਨ, ਪੰਥ ਦਾ ਵਿਸ਼ਾਲ ਸਮਾਗਮ ਜਾਂ ਸਤਿ ਪੁਰਸ਼ਾਂ ਦੇ ਸੱਦੇ ਇਕੱਠ ਦੀ ਬੇ-ਓੜਕ ਰੌਣਕ–ਬਸ ਇਥੇ ਹੀ ਨੇ ਮਸਕੀਨ ਜੀ ! ਕਿਸੇ ਮੰਦਰ, ਗੀਤਾ ਭਵਨ ਦੇ ਖੁਲ੍ਹੇ ਪੰਡਾਲ ਵਿਚ ਜਾਂ ਵੇਦਾਂਤ ਸਮੇਲਨਾਂ ਵਿਚ ਨਜ਼ਰ ਆਉਂਦੇ ਬਹੁਤੇ ਸਿੱਖ ਵੇਖੋ–ਸਮਝੋ ਇਥੇ 'ਮਸਕੀਨ' ਸਾਹਿਬ ਜੀ ਜ਼ਰੂਰ ਹੋਣਗੇ ।

## ਚਰਿੱਤਰ ਦਰਸ਼ਨ

ਦਿਲ ਦੇ ਸ਼ਾਹ, ਮਨ ਦੇ ਮਸਕੀਨ, ਮਾਲਿਕ ਲਈ ਮਾਨ, ਮਨੁੱਖਤਾ ਲਈ ਦਰਦ, ਮਿਕਨਾਤੀਸੀ ਸ਼ਖ਼ਸੀਅਤ ਦੇ ਮਾਲਿਕ, ਮਿੱਤਰਾਂ ਦੇ ਮਿੱਤਰ ਸੋਚ ਦੇ ਸਾਗਰ, ਹਲੀਮੀ ਵਿਚ ਹਿਮਾਲਾ, ਵਿਕਾਰਾਂ ਤੇ ਵਿਜੱਈ, ਬਚਨ ਅੰਮ੍ਰਿਤ-ਮਈ, ਸਭ ਧਰਮਾਂ ਦੀ ਧਿਰ, ਗੁਰਮਤਿ ਲਈ ਗੌਰਵ, ਦੁਸ਼ਟਾਂ ਲਈ ਝੜਪ, ਗੁਰੂ ਪੰਥ ਲਈ ਤੜਪ, ਹੰਗਤਾ ਨਹੀਂ, ਕ੍ਰੋਧ ਨਹੀਂ, ਵਿਰੋਧੀ ਲਈ ਵੀ ਵਿਰੋਧ ਨਹੀਂ, ਚੰਗੇ ਵਿਚਾਰਾਂ ਨੂੰ ਪਾਣੀ ਵਿਚ ਰੇਤ ਵਾਂਗ ਟਿਕਾਣ ਵਾਲੇ ਤੇ ਮਾੜੇ ਫੁਰਨਿਆਂ ਨੂੰ ਥਿੰਦੇ ਘੜੇ ਤੋਂ ਪਾਣੀ ਵਾਂਗ ਤਿਲਕਾਣ ਵਾਲੇ, ਨਿਰਛਲ ਤੇ ਨਿਰੋਈ ਆਤਮਾ, ਨਿਧੜਕ ਵਕਤਾ, ਇਲਮ ਵਿਚ ਅਮਲ, ਬੋਲਾਂ ਵਿਚ ਬਰਕਤ ਤੇ ਕਦਮਾਂ ਵਿਚ ਕ੍ਰਾਂਤੀ–ਇਹ ਨੇ ਚਰਿੱਤਰ ਦਰਸ਼ਨ ।

## ਇਤਿਹਾਸਕ ਦਰਸ਼ਨ

ਮਸਕੀਨ ਸਾਹਿਬ ਜੀ ਦਾ ਅਵਤਰਨ ੧੯੩੪ ਵਿਚ ਬੰਨੂੰ ਸ਼ਹਿਰ ਦੇ

ਪਿੰਡ ਲੱਕੀ ਮਰਵਤ ਸੂਬਾ ਸਰਹੱਦ (ਪਾਕਿਸਤਾਨ) ਵਿਖੇ ਹੋਇਆ। ਭਾਵੇਂ ਬੈਰੂਨੀ ਵਿੱਦਿਆ ਦਾ ਸੁਭਾਗ ਘੱਟ ਬਣਿਆ ਪਰ ਅੰਦਰੂਨੀ ਵਿੱਦਿਆ ਮਾਲਿਕ ਨੇ ਪੂਰੀ ਦੇ ਦਿੱਤੀ,ਆਪ ਜੀ ੧੯੪੭ ਵਿਚ ਅਲਵਰ(ਰਾਜਿਸਥਾਨ) ਵਿਖੇ ਆ ਵੱਸੇ। ਪਿਤਾ ਜੀ ਦਾ ਨਾਮ ਸ: ਕਰਤਾਰ ਸਿੰਘ ਤੇ ਮਾਤਾ ਜੀ ਮਾਤਾ ਰਾਮ ਕੌਰ ਜੀ ਬੜੇ ਰੱਬੀ ਵਿਸ਼ਵਾਸ ਵਾਲੇ ਸਨ।

ਅਲਵਰ ਦੇ ਭਾਗ ਜਾਗ ਪਏ–ਜਿਥੇ ਅਲਵਰ ਨੂੰ ਕੋਈ ਜਾਣਦਾ ਭੀ ਨਹੀਂ ਸੀ–ਮਸਕੀਨ ਜੀ ਸਦਕਾ ਸਾਰੇ ਸਿੱਖ ਜਗਤ ਦੀ ਖਿੱਚ ਦਾ ਕੇਂਦਰ ਬਣ ਗਿਆ। ਮਸਕੀਨ ਜੀ ਨੇ ਛੋਟੀ ਉਮਰ ਵਿਚ ਹੀ ਸਿੱਖ ਜਗਤ ਨੂੰ ਬਹੁਤ ਕੁਝ ਦਿੱਤਾ ਹੈ–ਗੁਰਮਤਿ ਲਈ ਸਾਹਸ, ਅੰਮ੍ਰਿਤ ਲਈ ਦ੍ਰਿੜ੍ਹਤਾ, ਕਥਾ ਸੁਣਨ ਦੀ ਰੁਚੀ, ਵਿਦਿਵਾਨਾਂ ਵਿਚ ਮਿਲ ਬੈਠਣ ਦੀ ਭਾਵਨਾ, ਨਿੱਤਨੇਮ ਦੀ ਪਰੇਰਨਾ, ਸੁਣਨ ਲਈ ਅਨੇਕ ਕੈਸਟਾਂ ਤੇ ਪੜ੍ਹਨ ਲਈ ਸੁੰਦਰ ਪੁਸਤਕਾਂ ਦਿੱਤੀਆਂ ਹਨ। ਅਰਦਾਸ ਹੈ ਇਸੇ ਤਰ੍ਹਾਂ ਲੰਮਾ ਸਮਾਂ ਨਿਰੋਈ ਹਾਲਤ ਵਿਚ ਸਿੱਖ ਜਗਤ ਦੀ ਸੇਵਾ ਕਰਦੇ ਰਹਿਣ।

## ਲਿਖਤ ਦਰਸ਼ਨ

'ਮਸਕੀਨ' ਸਾਹਿਬ ਜੀ ਦੀ ਲੇਖਣੀ ਵਿਚ ਵੀ ਉਹ ਖਿੱਚ ਤੇ ਜੁੰਬਸ਼ ਹੈ ਜੋ ਬੋਲਣ ਵਿਚ ਹੈ। ਰਚਨਾਵਾਂ ਵਿਦਿਵਾਨਾਂ ਲਈ ਸਦੀਵੀ ਡਾਇਰੀਆਂ ਨੇ–ਜਿਨ੍ਹਾਂ ਨੂੰ ਪੜ੍ਹਨ ਸੁਣਨ ਨਾਲ ਸਾਧਾਰਨ ਮਨੁੱਖਾਂ ਨੂੰ ਵੀ ਗੁਰਮਤਿ ਵੱਲ ਧੂਹ ਪੈਂਦੀ ਹੈ। ਇਕ ਨਹੀਂ, ਅਨੇਕ ਦੇਸ਼ਾਂ ਵਿਚ ਕੈਸਟਾਂ ਦੇ ਨਾਲ ਨਾਲ ਪੁਸਤਕਾਂ ਵੀ ਲਾਇਬਰੇਰੀਆਂ ਤੇ ਘਰਾਂ ਦੀ ਸ਼ੋਭਾ ਬਣੀਆਂ ਹਨ।

ਆਪ ਉੱਚ-ਕੋਟੀ ਦੇ ਫ਼ਿਲਾਸਫ਼ਰ, ਗੰਭੀਰ ਭਾਵ ਦੇ ਵਿਚਾਰਕ ਤੇ

ਅਡੋਲ ਕਿਸਮ ਦੇ ਵਕਤਾ ਹਨ–ਇਹ ਸੁਗੰਧੀ ਉਨ੍ਹਾਂ ਦੀਆਂ ਲਿਖਤਾਂ ਵਿਚੋਂ ਵੀ ਉਸੇ ਤਰ੍ਹਾਂ ਆਉਂਦੀ ਹੈ। ਇਸ ਮਹਾਂ ਪੁਰਸ਼ ਦੀਆਂ ਪੁਸਤਕਾਂ ਦੀ ਜਿਉਂ ਜਿਉਂ ਗਿਣਤੀ ਵਧਦੀ ਗਈ–ਨਾਮ ਭੀ ਨਿਆਰੇ ਤੇ ਢੁਕਵੇਂ ਆਪਣੇ ਆਪ ਭੂਮਿਕਾ ਬਣਦੇ ਚਲੇ ਗਏ। ਪਹਿਲੀ ਪੁਸਤਕ 'ਗੁਰੂ-ਚਿੰਤਨ' ਜਿਸ ਤੋਂ ਸਪਸ਼ਟ ਕੀਤਾ ਗੁਰੂ ਚਿੰਤਨ ਹੀ ਸਿੱਖੀ ਤੇ ਮਨੁੱਖਤਾ ਦਾ ਮੂਲ ਹੈ। ਦੂਜੀ–'ਗੁਰੂ ਜੋਤੀ' ਗੁਰੂ ਸਰੀਰ ਨਹੀਂ, ਜੋਤ ਹੈ, ਜੋ ਬਾਣੀ ਦੁਆਰਾ ਪ੍ਰਗਟ ਹੈ। ਤੀਜੀ ਪੁਸਤਕ–'ਤੀਜਾ ਨੇਤਰ' ਤੀਜਾ ਨੇਤਰ ਕਿਵੇਂ ਖੁਲ੍ਹਦਾ ਹੈ–ਇਹ ਵਿਚਾਰ ਦਿਤੇ। ਚੌਥੀ–'ਚੌਥਾ ਪਦ' ਇਹ ਪਦ ਵਿਕਾਰਾਂ ਤੋਂ ਕਿਵੇਂ ਕਾਬੂ ਪਾ ਕੇ ਪ੍ਰਾਪਤ ਹੁੰਦਾ ਹੈ–ਇਹ ਦਰਸਾਇਆ ਹੈ। ਪੰਚ ਕੌਣ ਹਨ, ਕਿਵੇਂ ਪਰਵਾਨ ਹੁੰਦੇ ਨੇ, ਇਹ ਸਪਸ਼ਟ ਕੀਤਾ। ਇਹ ਹਥਲੀ ਪੁਸਤਕ 'ਖਟਿ-ਦਰਸ਼ਨ' ਹੈ–ਕਿਹੜੇ ਛੇ ਦਰਸ਼ਨਾਂ ਦਾ ਦਰਸ਼ਨ ਜ਼ਰੂਰੀ ਹੈ–ਗੁਰਮਤਿ ਦੀ ਰੋਸ਼ਨੀ ਵਿਚ ਰਮਜ਼ ਸਮਝਾਈ।

## ਬੇਨਤੀ

ਉਮੀਦ ਹੈ ਪਹਿਲੀਆਂ ਰਚਨਾਵਾਂ ਵਾਂਗ ਜੇ ਇਸ ਸੌਗਾਤ ਨੂੰ ਵੀ ਸਰੋਤੇ, ਵਕਤੇ ਤੇ ਪਾਠਕ ਸੰਭਾਲਣਗੇ ਤਾਂ ਇਹ ਜੀਵਨ ਵਿਚ ਜ਼ਰੂਰ ਅੰਦਰੂਨੀ ਤੇ ਬੈਰੂਨੀ ਸਫਲ ਸੇਧਾਂ ਦੇਣ ਵਿਚ ਸਹਾਈ ਹੋਵੇਗੀ।

ਮਾਡਲ ਟਾਊਨ, ਤਲਵਾੜਾ
(ਕਪੂਰਥਲਾ)
ਮਿਤੀ–੧੬ ਅਕਤੂਬਰ, ੧੯੮੬

ਗੁਰੂ ਪੰਥ ਦਾ ਸੇਵਕ ਤੇ
'ਮਸਕੀਨ' ਜੀ ਦਾ ਪਿਆਰ-ਪਾਤਰ :
*ਦਲੀਪ ਸਿੰਘ 'ਦਰਦੀ'*

੧ ਓ ਸਤਿਗੁਰ ਪ੍ਰਸਾਦਿ ॥

# ਮੁਖ-ਬੰਧ

ਸ਼ਰੀਰਕ ਭੁੱਖ ਦੇ ਨਾਲ ਨਾਲ ਜੋ ਮਨੁੱਖ-ਮਾਤਰ ਵਿਚ ਪ੍ਰਬਲ ਭੁੱਖ ਹੈ, ਉਹ ਹੈ ਜਾਨਣ ਦੀ। ਇਹ ਵਸਤੂ ਕੀ ਹੈ? ਕਿਉਂ ਹੈ? ਕਿਥੋਂ ਹੈ? ਇਤਿਆਦਿਕ ਪ੍ਰਸ਼ਨਾਂ ਦਾ ਪੈਦਾ ਹੋਣਾ ਸੁਭਾਵਕ ਹੈ। ਜੋ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਲੱਭ ਲੈਂਦਾ ਹੈ–ਉਹ ਦਾਰਸ਼ਨਿਕ ਹੈ। ਜਗਤ ਵਿਚ ਜਾਨਣ ਨੂੰ ਬਹੁਤ ਕੁਛ ਹੈ–ਪਰ ਜੀਵਨ ਬਹੁਤ ਛੋਟਾ ਹੈ, ਸੀਮਤ ਹੈ। ਜੀਵਨ-ਭਰ ਦੀ ਅਣਥਕ ਬੌਧਿਕ ਮਿਹਨਤ ਕਰਨ ਨਾਲ ਜੋ ਕੁਛ ਮਨੁੱਖ ਜਾਣਦਾ ਹੈ, ਉਹ ਸਾਗਰ ਵਿਚੋਂ ਚਮਚ ਪਾਣੀ ਤੋਂ ਜ਼ਿਆਦਾ ਨਹੀਂ ਹੈ।

ਗਿਆਨ ਦੇ ਅਨੰਤ ਪਹਿਲੂ ਹਨ–ਪਰ ਮਨੁੱਖੀ ਦੁਨੀਆਂ ਅੰਦਰ ਤਿੰਨ ਗਿਆਨ ਪ੍ਰਧਾਨ ਹਨ–ਸ਼ਰੀਰ ਦਾ ਗਿਆਨ, ਮਨ ਦਾ ਗਿਆਨ ਤੇ ਆਤਮਾ ਦਾ ਗਿਆਨ। ਜਿਸ ਕੋਲ ਸ਼ਰੀਰ ਦਾ ਗਿਆਨ ਹੈ ਉਹ ਵੈਦ ਰਾਜ ਹੈ, ਜੋ ਮਨ ਦਾ ਗਿਆਨ ਰੱਖਦਾ ਹੈ–ਉਹ ਮਨੀਸ਼ ਤੇ ਜੋ ਆਤਮਾ ਦਾ ਬੋਧ ਪ੍ਰਾਪਤ ਕਰ ਲਵੇ–ਉਹ ਸੰਤ। ਸੋ ਤਿੰਨ ਤਰ੍ਹਾਂ ਦੀ ਗਿਆਨ-ਪ੍ਰਣਾਲੀ ਮਨੁੱਖੀ ਦੁਨੀਆਂ ਵਿਚ ਬਹੁਤ ਪ੍ਰਚੱਲਤ ਹੋਈ ਤੇ ਸਨਮਾਨਤ ਹੋਈ।

ਵੈਦ, ਮਨੀਸ਼, ਸੰਤ, ਮਨੁੱਖੀ ਦੁਨੀਆਂ ਦੇ ਸ਼ਿੰਗਾਰ ਹਨ–ਇਸ ਤੋਂ ਬਾਦ ਪਦਾਰਥ ਦਾ ਗਿਆਨ ਜੋ ਵਿਗਿਆਨਕ ਕੋਲ ਹੁੰਦਾ ਹੈ ਤੇ ਕਲਾ ਦਾ ਗਿਆਨ ਜੋ ਕਲਾਕਾਰ ਕੋਲ ਹੁੰਦਾ ਹੈ ਜੋ ਮਨੁੱਖ ਜੀਵਨ ਦੇ ਕਿਸੇ ਪੱਖ ਦਾ ਵੀ ਗਿਆਨ ਨਹੀਂ ਰੱਖਦਾ ਤੇ ਗਿਆਨ ਦੀ ਅੰਦਰ ਭੁੱਖ ਵੀ ਨਹੀਂ ਹੈ–

ਉਹ ਸ਼ਕਲ ਸੂਰਤ ਤੋਂ ਮਨੁੱਖ ਹੈ—ਹਕੀਕਤ ਵਿਚ ਤਾਂ ਉਹ ਪਸ਼ੂ ਹੈ :

ਨਿੰਦ੍ਰਾ ਆਲਸ ਭੋਗ ਭੈ ਇਹ ਪਸੁ ਪੁਰਖ ਸਮਾਨ।
ਨਰਕ ਗਿਆਨ ਨਿਜ ਅਧਿਕਤਾ ਗਿਆਨ ਬਿਨਾਂ ਪਸੂ ਜਾਨ।

ਸ਼ਰੀਰ ਦੀ ਰਚਨਾ ਪ੍ਰਭੂ ਨੇ ਐਸੀ ਕੀਤੀ ਹੈ—ਇਸ ਵਿਚ ਜਿਸ ਤੱਤ ਨੂੰ ਅਸੀਂ ਬੇ-ਸੰਜਮੀ ਨਾਲ ਵਧ ਘਟ ਕਰ ਦੇਈਏ ਸ਼ਰੀਰ ਰੋਗੀ ਹੋ ਜਾਂਦਾ ਹੈ। ਸ਼ਰੀਰ ਸ਼ਾਸਤ੍ਰੀਆਂ ਨੇ ਰੋਗਾਂ ਦੇ ਖ਼ਾਸ ਕਰ ਕੇ ਸ਼ਰੀਰਕ ਜੋ ਤਾਪ ਬੁਖ਼ਾਰ ਹਨ—ਉਨ੍ਹਾਂ ਦੇ ਮੂਲ ਕਾਰਨ ਤਿੰਨ ਹੀ ਦੱਸੇ ਹਨ—ਵਾਤ, ਪਿਤ, ਕਫ। ਵਾਯੂ ਸ਼ਰੀਰ ਵਿਚ ਵਧਣ ਨਾਲ ਸ਼ਰੀਰ ਵਾਈ ਹੋ ਜਾਂਦਾ ਹੈ ਤੇ ਪਾਣੀ ਦੇ ਵਧਣ ਨਾਲ ਕਫ ਤੇ ਅਗਨੀ ਦੇ ਵਧਣ ਨਾਲ ਪਿੱਤ।

ਪ੍ਰਭੂ ਨੇ ਸ਼ਰੀਰ ਵਿਚ ਅਠਾਨਵੇਂ ਡਿਗਰੀ ਤਕ ਗਰਮੀ ਰੱਖੀ ਹੈ—ਜੇ ਵਧ ਜਾਏ ਤਾਂ ਸ਼ਰੀਰ ਰੋਗੀ—ਜੇ ਘਟ ਜਾਏ ਤਾਂ ਸ਼ਰੀਰ ਰੋਗੀ। ਸੋ ਸਾਰੇ ਤੱਤ ਨਾਪ-ਤੋਲ ਕੇ ਪ੍ਰਭੂ ਨੇ ਰੱਖੇ ਹਨ ਜੋ ਇਨ੍ਹਾਂ ਨਿਯਮਾਂ ਨੂੰ ਸਮਝ, ਪਾਲਣਾ ਕਰਦਾ ਹੈ—ਉਹ ਅਰੋਗ ਰਹਿੰਦਾ ਹੈ। ਬੇ-ਸੰਜਮੀ ਨਾਲ ਅਨੇਕਾਂ ਰੋਗ ਆਦਿ ਗ੍ਰਸਦੇ ਹਨ। ਮਨੋ-ਵਿਗਿਆਨੀ ਜੋ ਮਨ ਦੇ ਉਤਾਰ ਚੜ੍ਹਾਓ ਨੂੰ ਸਮਝਦੇ ਹਨ ਹਰ ਇਕ ਫੁਰਨੇ ਨੂੰ ਪੜ੍ਹਨਾ ਤੇ ਉਨ੍ਹਾਂ ਦਾ ਅਧਿਐਨ ਕਰਨਾ ਤੇ ਚੰਗੇ ਫੁਰਨਿਆਂ ਮੁਤਾਬਿਕ ਹੀ ਚਲਨ ਕਰਨਾ—ਐਸਾ ਜਿਸ ਨੂੰ ਬੋਧ ਪ੍ਰਾਪਤ ਹੋ ਜਾਵੇ—ਉਹ ਮਨੀਸ਼। ਤੇ ਆਤਮਾ ਜੋ ਪ੍ਰਮਾਤਮਾ ਦਾ ਰੂਪ ਹੈ, ਉਸ ਵਿਚ ਲੀਨਤਾ ਹਾਸਲ ਕਰ ਲੈਣੀ—ਇਹ ਸੰਤ ਦਾ ਲਖਨ ਹੈ।

ਸ਼ਰੀਰ ਦੇ ਰੋਗਾਂ ਦੇ ਕਾਰਨਾਂ ਨੂੰ ਸਮਝ ਤੇ ਉਨ੍ਹਾਂ ਦਾ ਸਮਾਧਾਨ ਲੱਭਣਾ ਇਹ ਵੱਖ ਵੱਖ ਗਿਆਨ ਪ੍ਰਣਾਲੀਆਂ ਪ੍ਰਚੱਲਤ ਹੋਈਆਂ। ਆਯੁਰ-ਵੈਦਿਕ ਤੋਂ ਯੂਨਾਨੀ ਤਿੱਬ ਤੇ ਫਿਰ ਐਲੋਪੈਥੀ, ਹੋਮਿਓਪੈਥੀ, ਫਿਰ ਨੇਚਰ-ਪੈਥੀ—ਗ਼ਰਜ਼ ਕਿ ਇਹ ਵੱਖ ਵੱਖ ਸਰੀਰਕ ਗਿਆਨ ਦੀਆਂ ਸ਼ਾਖ਼ਾਂ ਹਨ।

ਇਸ ਤਰ੍ਹਾਂ ਮਨੋ-ਵਿਗਿਆਨ ਦੀਆਂ ਅਨੇਕਾਂ ਪ੍ਰਣਾਲੀਆਂ ਪ੍ਰਚੱਲਤ ਹੋਈਆਂ ਤੇ ਆਤਮ-ਗਿਆਨ ਹਾਸਲ ਕਰਨ ਦੇ ਤਾਂ ਬਹੁਤ ਹੀ ਤੌਰ-ਤਰੀਕੇ ਮਨੁੱਖੀ ਦੁਨੀਆਂ ਅੰਦਰ ਪ੍ਰਚੱਲਤ ਹੋਏ। ਕੁਰਾਨ, ਅੰਜੀਲ, ਤੌਰੇਤ, ਬਾਈਬਲ ਤੇ ਫਿਰ ਸਾਡੇ ਦੇਸ ਵਿਚ ਚਾਰ ਵੇਦ, ਸਤਾਈ ਸਿੰਮ੍ਰਤੀਆਂ, ਅਠਾਰਾਂ ਪੁਰਾਣ ਤੇ ਫਿਰ ਖਟਿ ਸ਼ਾਸਤਰ (ਛੇ ਸ਼ਾਸਤਰ) ਜੋ ਵੱਖ ਵੱਖ ਛੇ ਰਿਸ਼ੀਆਂ ਦੇ ਉਚਾਰਨ ਕੀਤੇ ਹੋਏ ਹਨ : ਵੇਦਾਂਤ, ਮੀਮਾਂਸਾ, ਨਿਆਇ, ਸਾਂਖ, ਪਤੰਜਲ, ਯੋਗ, ਵਿਸ਼ੇਸ਼ਕ॥

ਛੇ ਸ਼ਾਸਤਰਾਂ ਦੇ ਛੇ ਹੀ ਸਿਧਾਂਤ (ਮਤਿ) ਹਨ। ਛੇ ਤਰ੍ਹਾਂ ਦੀ ਈਸ਼ਵਰ ਤੇ ਈਸ਼ਵਰ ਪ੍ਰਾਪਤੀ ਦੇ ਸਮਬੰਧ ਵਿਚ ਵੱਖ ਵੱਖ ਵੀਚਾਰ ਹੋਣ ਕਰਕੇ ਦੇਸ਼ ਦੀ ਧਾਰਮਿਕ ਬ੍ਰਿਤੀਆਂ ਛੇ ਹਿੱਸਿਆਂ ਵਿਚ ਤਕਸੀਮ ਹੋਈਆਂ :

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰ ਗੁਰੁ ਏਕੋ ਵੇਸ ਅਨੇਕ ॥
(ਆਸਾ ਮਹਲਾ ੧, ਦੁਪਦੇ, ਪੰਨਾ ੩੫੭)

ਇਨ੍ਹਾਂ ਸਾਰਿਆਂ ਛੇ ਗੁਰੂਆਂ ਦਾ ਗੁਰੂ ਇਕ ਅਕਾਲ ਪੁਰਖ ਹੈ। ਜਿਸ ਦੇ ਤੇਜ ਨਾਲ ਹਰ ਇਕ ਸੋਚਦਾ ਹੈ, ਬੋਲਦਾ ਹੈ।

ਛੇ ਸ਼ਾਸਤਰਾਂ ਦੇ ਇਹ ਛੇ ਧਾਰਮਿਕ ਸਿਧਾਂਤ, ਛੇ ਦਰਸ਼ਨ ਕਹਿਲਾਏ। ਯੋਗੀਆਂ ਦੇ ਬਾਰਾਂ ਪੰਥ ਹਨ ਤੇ ਛੇ ਦਰਸ਼ਨ ਹਨ।

ਜੋ ਸਾਡੇ ਸ਼ਰੀਰ ਦੀ ਬਨਾਵਟ ਹੈ, ਇਸ ਵਿਚ ਛੇ ਚੱਕਰ ਹਨ :

ਖਟ ਨੇਮ ਕਰਿ ਕੋਠਰੀ ਬਾਂਧੀ ਬਸਤੁ ਅਨੂਪੁ ਬੀਚ ਪਾਈ ॥
ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥
(ਗਉੜੀ ॥ ਪੰਨਾ ੩੩੯)

ਛੇ ਚੱਕਰ ਇਹ ਹਨ–ਮੂਲਾਧਾਰ ਜੋ ਨਾਭੀ ਦੇ ਥਲੇ ਹਨ ਸਵਪਿਸਟਾਨ ਜੋ ਨਾਭੀ ਦੇ ਉਪਰ ਹੈ। ਮਨੀਪੁਰ ਜੋ ਸੀਨੇ ਵਿਚ ਹੈ। ਅਨਾਹਦ ਜੋ ਹਿਰਦੇ ਦੇ ਤਲ ਤੇ ਹੈ। ਵਿਸ਼ੇਸ਼ਕ ਕੰਠ ਤੇ ਆਗਿਆ ਚੱਕਰ ਮਸਤਕ ਵਿਚ ਹੈ। ਯੋਗੀ ਐਸਾ ਮੰਨਦੇ ਹਨ। ਇਨ੍ਹਾਂ ਛੇ ਚੱਕਰਾਂ ਤੋਂ ਜਿਨ੍ਹਾਂ ਦੀ ਜੀਵਨ-ਸ਼ਕਤੀ ਉੱਚੀ ਉਠਦੀ ਹੈ–ਉਹ ਨਾਮ-ਰਸ ਮਾਣਦਾ ਹੈ। ਜੋ ਮੂਲਾਧਾਰ ਤੋਂ ਵੀ ਥਲੇ ਹੈ, ਉਹ ਕਾਮ-ਰਸ ਵਿਚ ਜੀਂਵਦਾ ਹੈ।

ਖਟਿ ਦਰਸ਼ਨ ਨਾਮਕ ਇਸ ਪੁਸਤਕ ਵਿਚ ਦਾਸ ਨੇ ਛੇ ਪ੍ਰਕਰਣ ਚੁਣੇ ਹਨ ਜੋ ਦਾਸ ਦੀ ਇਹ ਛੇਵੀਂ ਲਿਖਤ ਪੁਸਤਕ ਹੈ।

ਛੇ ਪ੍ਰਕਰਣ ਇਹ ਹਨ–(੧) ਨਿਰੰਕਾਰ, (੨) ਸੰਸਾਰ, (੩) ਪ੍ਰਵਾਰ, (੪) ਧਰਮ, (੫) ਰਾਜਨੀਤੀ, (੬) ਦਾਰਸ਼ਨਿਕ। ਇਹਨਾਂ ਛੇ ਤਰ੍ਹਾਂ ਦੇ ਵਿਸ਼ਿਆਂ ਨੂੰ ਗੁਰਬਾਣੀ ਦੇ ਆਧਾਰ ਤੇ ਲਿਖਣ ਦੀ ਨਿਮਾਣੀ ਕੋਸ਼ਿਸ਼ ਕੀਤੀ ਹੈ। ਮਨ ਨੂੰ ਬੋਧ ਹਾਸਿਲ ਹੋਵੇ, ਇਹ ਉਪਰਾਲਾ ਕੀਤਾ ਹੈ :

ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ॥
ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥
(ਬਾਵਨ ਅਖਰੀ ਕਬੀਰ ਜੀਉ ਕੀ, ਪੰਨਾ ੩੪੦)

ਗਿਆਨ ਤੋਂ ਬਿਨਾਂ ਮਨੁੱਖ ਆਪਣਾ ਜੀਵਨ-ਮੰਤਵ ਖੋ ਬੈਠਦਾ ਹੈ ਤੇ ਸੰਸਾਰ ਤੇ ਆਇਆ ਵਿਅਰਥ ਹੋ ਜਾਂਦਾ ਹੈ :

ਮਾਨੁਖੁ ਬਿਨੁ ਬੂਝੇ ਬਿਰਥਾ ਆਇਆ॥
(ਟੋਡੀ ਮਹਲਾ ੫, ਪੰਨਾ ੭੧੨)

ਜਿਥੇ ਪਦਾਰਥ ਪ੍ਰਾਪਤ ਕਰਨਾ ਤਨ ਦਾ ਲਕਸ਼ ਹੋ ਸਕਦਾ ਹੈ–ਉਥੇ ਗਿਆਨ ਪ੍ਰਾਪਤ ਕਰਨਾ ਮਨ ਦਾ ਲਕਸ਼ ਹੈ।

ਪ੍ਰਭੂ-ਰਚਨਾ ਦੇ ਇਨ੍ਹਾਂ ਛੇ ਭਿੰਨ ਭਿੰਨ ਪਹਿਲੂਆਂ ਦੀ ਮਨੁੱਖ ਨੂੰ ਪੂਰਨ ਤੌਰ ਤੇ ਸਮਝ ਪੈ ਸਕੇ—ਇਸ ਪੁਸਤਕ ਵਿਚ ਐਸਾ ਯਤਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਪਤਾ ਚਲ ਜਾਏ ਇਹ ਜ਼ਹਿਰ ਹੈ ਤਾਂ ਤਿਆਗਦੇ ਦੇਰ ਨਹੀਂ ਲਗਦੀ। ਅਗਿਆਨ-ਵਸ ਬੱਚਾ ਸੱਪ ਦੇ ਮੂੰਹ ਵਿਚ ਤੇ ਅੱਗ ਵਿਚ ਹੱਥ ਪਾਂਦਾ ਹੈ :

ਚੰਚਲ ਮਤਿ ਬਾਰਿਕ ਬਪੁਰੇ
ਸਰਪ ਅਗਨਿ ਕਰ ਮੇਲੈ ॥

(ਮਲਾਰ ਮਹਲਾ ੫, ਪੰਨਾ ੧੨੬੬)

ਪਰ ਬੋਧ ਹੁੰਦਿਆਂ ਮਨੁੱਖ ਆਪਣਾ ਹੱਥ ਪਿੱਛੇ ਖਿੱਚਦਾ ਹੈ। ਅਨਰਥ ਦਾ ਤਿਆਗ ਤੇ ਸਕਾਰਥ ਦਾ ਗ੍ਰਿਹਣ ਇਹ ਗਿਆਨ ਦੀ ਦੇਣ ਹੈ। ਰਤਨਾਂ ਦੇ ਮਿਲਦਿਆਂ ਹੱਥਾਂ ਵਿਚੋਂ ਕੌਡੀਆਂ ਗਿਰ ਜਾਂਦੀਆਂ ਹਨ। ਗਿਆਨ ਦੇ ਮਿਲਦਿਆਂ ਜੋ ਕੂੜਾ-ਕਰਕਟ ਸਿੱਧੀਆਂ, ਅਹੰ, ਲੋਭ ਇਕੱਠਾ ਕੀਤਾ ਹੁੰਦਾ ਹੈ—ਉਹ ਛੁੱਟ ਜਾਂਦਾ ਹੈ।

ਨਿਰਮਲ ਪ੍ਰਮਾਤਮਾ ਦਾ ਗਿਆਨ ਨਿਰਮਲ ਹੈ ਤੇ ਜਦ ਇਹ ਨਿਰਮਲ ਗਿਆਨ ਮਿਲਦਾ ਹੈ ਤਾਂ ਜਗਤ ਦੀ ਪਕੜ ਮੋਹ-ਮਮਤਾ ਆਪਣੇ ਆਪ ਵਿਚ ਛੁੱਟ ਜਾਂਦੀ ਹੈ :

ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨ ॥
ਲੋਭ ਮੋਹ ਇਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥

(ਬਸੰਤ ਮਹਲਾ ੯, ਪੰਨਾ ੧੧੮੬)

ਸਤਿਗੁਰੂ ਨਾਨਕ ਦੇਵ ਜੀ ਇਹ 'ਖਟਿ-ਦਰਸ਼ਨ' ਨਾਮਕ ਪੁਸਤਕ

ਪਾਠਕਾਂ ਲਈ ਗਿਆਨ ਦਾ ਵਸੀਲਾ ਬਨਾਣ—ਤਾਕਿ ਦਾਸ ਦੀ ਤੁੱਛ ਜਿਹੀ ਕੀਤੀ ਮਿਹਨਤ ਸਫ਼ਲ ਹੋਵੇ।

ਸਮੂੰਹ ਗੁਰੂ ਪ੍ਰੇਮੀਆਂ ਦਾ ਸ਼ੁਭ ਚਿੰਤਕ :

*ਗਿ: ਸੰਤ ਸਿੰਘ 'ਮਸਕੀਨ'*

ਗੁਰਮਤਿ ਸਮਾਗਮ ਅਸਥਾਨ
ਰੋਡ ਨੰ: 2, ਅਲਵਰ (ਰਾਜਿਸਥਾਨ)
ਫ਼ੋਨਜ਼ : 21122–21123

ਗੁਰਮਤਿ ਸਮਾਗਮ ਅਸਥਾਨ
ਨਵੀਂ ਸਬਜ਼ੀ ਮੰਡੀ, ਸਲੇਮ ਟਾਬਰੀ
ਲੁਧਿਆਣਾ (ਪੰਜਾਬ)

# ਨਿਰੰਕਾਰ ਦਰਸ਼ਨ

ਜੋ ਵੇਖ ਲਿਆ ਜਾਵੇ–ਉਹ ਵਿਖਾਇਆ ਜਾ ਸਕਦਾ ਹੈ।

ਜਗਤ ਵਿਚ ਜੋ ਜੋ ਅਸੀਂ ਵੇਖਦੇ ਹਾਂ–ਉਹ ਅਸੀਂ ਵਿਖਾ ਦੇਂਦੇ ਹਾਂ ਪਰ ਜਿਸ ਨੇ ਨਿਰੰਕਾਰ ਨੂੰ ਵੇਖਿਆ ਉਹ ਵਿਖਾਣ ਵਿਚ ਅਸਮਰਥ ਰਹਿਆ–ਜਿਸ ਕਰ ਕੇ ਨਿਰੰਕਾਰ ਦੀ ਹੋਂਦ ਬਾਰੇ ਸ਼ੱਕ ਅਸਥਾਈ ਰੂਪ ਵਿਚ ਬਣਿਆ ਰਹਿਆ। ਜੋ ਵੇਖਿਆ ਜਾਵੇ ਤੇ ਵਿਖਾਇਆ ਨ ਜਾ ਸਕੇ ਉਥੇ ਸ਼ੱਕ ਦਾ ਹੋਣਾ ਸੁਭਾਵਕ ਹੈ। ਜਿਨ੍ਹਾਂ ਨੇ ਵੇਖਿਆ ਹੈ ਉਨ੍ਹਾਂ ਦੀ ਜੀਵਨ-ਸ਼ੈਲੀ ਤਾਂ ਕੁਛ ਦੱਸਦੀ ਹੈ ਕਿ ਕੋਈ ਗੋਝ ਵਸਤੂ ਜ਼ਰੂਰ ਪ੍ਰਾਪਤ ਹੋਈ ਹੈ। ਜਗਤ ਤੋਂ ਉਪਰਾਮ, ਰਸ ਕਸ ਤੋਂ ਉੱਚਾ ਜੀਵਨ, ਖੇੜਾ ਤੇ ਸਰੂਰ ਕਿਸੇ ਆਦ੍ਰਿਸ਼ ਲੋਕ ਦੀ ਖ਼ਬਰ ਦੇਂਦਾ ਹੈ। ਪਰ ਉਹ ਦੁਨੀਆਂ ਕੀ ਹੈ ? ਕੈਸੀ ਹੈ ? ਇਸ ਦਾ ਖ਼ਾਕਾ ਖਿੱਚ ਕੇ ਦੱਸਣਾ ਕਠਨ ਹੈ।

ਸ਼ੱਕ ਆਦ੍ਰਿਸ਼ ਤੇ ਹੁੰਦਾ ਹੈ–ਦ੍ਰਿਸ਼ਮਾਨ ਤੇ ਨਹੀਂ। ਮਨੁੱਖ ਨੇ ਅੱਜ ਵਿਗਿਆਨ ਦੀ ਸ਼ਕਤੀ ਨਾਲ ਆਪਣੇ ਇੰਦਰਿਆਂ ਦੀ ਸਮਰਥਾ ਵਧਾ ਲਈ ਹੈ। ਹਜ਼ਾਰਾਂ ਮੀਲ ਦੀ ਦੂਰੀ ਤੋਂ ਵੀ ਟੈਲੀਫ਼ੂਨ ਰਾਹੀਂ ਗੱਲ-ਬਾਤ ਕੀਤੀ ਜਾ ਸਕਦੀ ਹੈ। ਰੇਡੀਓ ਤੇ ਟੀ. ਵੀ. ਰਾਹੀਂ ਬਹੁਤ ਦੂਰ ਤੋਂ ਸੁਣਿਆ ਜਾ ਸਕਦਾ ਹੈ। ਵੇਖਿਆ ਜਾ ਸਕਦਾ ਹੈ। ਬਾਰੀਕ ਤੇ ਦੂਰ ਦੀਆਂ ਚੀਜ਼ਾਂ ਖ਼ੁਰਦਬੀਨ ਤੇ ਦੂਰਬੀਨ ਨਾਲ ਵੇਖੀਆਂ ਜਾ ਸਕਦੀਆਂ ਹਨ। ਪੈਰਾਂ ਦੀ ਸ਼ਕਤੀ ਰੇਲਾਂ ਮੋਟਰਾਂ ਤੇ ਹਵਾਈ ਜਹਾਜ਼ਾਂ ਨੇ ਵਧਾ ਦਿੱਤੀ ਹੈ। ਸ੍ਵੈ-ਚਲਿਤ ਮਸ਼ੀਨਾਂ ਨੇ ਹੱਥਾਂ ਦੀ ਤਾਕਤ ਵਧਾਈ ਹੈ।

ਪਰ ਮਨੁੱਖ ਕੋਲ ਜੋ ਗੁਪਤ ਇੰਦ੍ਰਾ ਦਿਮਾਗ਼ ਸੋਚਣ-ਸ਼ਕਤੀ ਵੀਚਾਰ-ਸ਼ਕਤੀ ਹੈ ਇਸ ਨੂੰ ਵਿਕਸਤ ਕਰਨ ਦਾ ਇਕੋ ਅਨਾਦੀ ਤਰੀਕਾ ਚਲਿਆ

ਆ ਰਿਹਾ ਹੈ ਕਿ ਜਿਤਨਾ ਜ਼ਿਆਦਾ ਸੋਚਾਂਗੇ ਤੇ ਜਿਸ ਬਾਰੇ ਸੋਚਾਂਗੇ ਉਤਨਾ ਹੀ ਬੋਧ ਵਧੇਗਾ। ਸੋਚ-ਸ਼ਕਤੀ ਨੂੰ ਵੀ ਵਿਗਿਆਨਕ ਢੰਗ ਨਾਲ ਵਿਕਸਤ ਕੀਤਾ ਜਾ ਸਕਦਾ ਤਾਂ ਸ਼ਾਇਦ ਅੱਜ ਕੋਈ ਮੂੜ੍ਹ ਮੁਗਧ ਨਾ ਹੁੰਦਾ।

ਮੂੜ੍ਹਤਾ ਦੀ ਵੱਡੀ ਪਛਾਣ ਇਹ ਹੈ ਕਿ ਉਸ ਕੋਲ ਨਿਰੰਕਾਰ ਦਾ ਬੋਧ ਨਹੀਂ ਹੋਵੇਗਾ ਯਾ ਉਸ ਦੀ ਹੋਂਦ ਤੋਂ ਬਿਲਕੁਲ ਇਨਕਾਰੀ ਹੋਵੇਗਾ। ਗੁਰਬਾਣੀ ਐਸੇ ਮਨੁੱਖ ਨੂੰ ਮੂਰਖ ਆਖਦੀ ਹੈ :

ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥

(ਮਾਰੂ ਮਹਲਾ ੧, ਪੰਨਾ ੧੦੧੫)

ਮਹਿਸੂਸ ਕਰਨ ਦਾ ਮਾਦਾ ਅਨੁਭਵ ਸ਼ਕਤੀ ਸੋਚਣ ਨਾਲ ਤੇ ਉੱਚੀ ਸੋਚ ਵਾਲਿਆਂ ਦੀ ਸੰਗਤ ਕਰਨ ਨਾਲ ਵਧਦੀ ਹੈ। ਉੱਚੀ ਸੰਗਤ ਤੋਂ ਬਿਨਾਂ ਤੇ ਅਦ੍ਰਿਸ਼ ਦੀ ਸੋਚ ਤੋਂ ਬਿਨਾਂ ਬੋਧਕ ਸ਼ਕਤੀ ਨੂੰ ਵਧਾਣਾ ਅਤੀ ਕਠਨ ਹੈ। ਬੈਰੂਨੀ ਕੋਈ ਵੀ ਐਸਾ ਢੰਗ ਨਹੀਂ ਹੈ ਜਿਸ ਨਾਲ ਅਨੁਭਵ ਪ੍ਰਕਾਸ਼ ਵਧੇ।

ਅੱਜ ਜਿਤਨਾ ਪਦਾਰਥ ਦਾ ਬੋਧ ਹੈ ਇਹ ਪਹਿਲੇ ਨਹੀਂ ਸੀ ਕਿਉਂਕਿ ਅਜੋਕੇ ਮਨੁੱਖ ਨੇ ਜਿਤਨਾ ਪਦਾਰਥ ਬਾਰੇ ਗਹਿਰਾਈਆਂ ਨਾਲ ਸੋਚਿਆ ਹੈ–ਪਹਿਲੇ ਐਸਾ ਨਹੀਂ ਸੋਚਿਆ ਗਿਆ। ਇਸ ਵਾਸਤੇ ਪਦਾਰਥ ਦਾ ਬੋਧ ਤੇ ਪਦਾਰਥ ਦੀ ਉੱਨਤੀ ਅਧਿਕ ਹੋਈ ਹੈ।

ਪ੍ਰਮ ਪ੍ਰਕਾਸ਼ (ਪ੍ਰਮਾਤਮਾ) ਨੂੰ ਆਪਣੇ ਸੋਚ-ਮੰਡਲ ਵਿਚ ਲਿਆਈਏ ਐਸਾ ਬਾਹਰ ਦਾ ਮਾਹੌਲ ਅਨਕੂਲ ਨਹੀਂ ਹੈ।

ਕੁਛ ਤਾਂ ਐਸੇ ਹਨ ਜਿਨ੍ਹਾਂ ਨੇ ਸੋਚਿਆ ਹੀ ਨਹੀਂ ਤੇ ਜਿਨ੍ਹਾਂ ਨੇ ਸੋਚਿਆ ਤੇ ਜਿਤਨਾ ਜ਼ਿਆਦਾ ਸੋਚਿਆ ਉਹ ਇਸ ਨਤੀਜੇ ਤੇ ਪੁੱਜੇ ਕਿ

ਉਹ ਸੋਚ ਤੋਂ ਪਰ੍ਹੇ ਹੈ–ਹੈ ਤਾਂ ਸਹੀ ਪਰ ਸੋਚ ਤੋਂ ਪਰੇ ਹੈ ਔਰ ਇਹ ਭ੍ਰਮ ਸਤ ਹੈ ਕਿਉਂਕਿ ਜੋ ਸੋਚ ਦੇ ਦਾਇਰੇ ਵਿਚ ਆ ਗਿਆ ਉਹ ਸੋਚ-ਸ਼ਕਤੀ ਤੋਂ ਵੱਡਾ ਨਹੀਂ ਹੋ ਸਕਦਾ ਫਿਰ ਤਾਂ ਸੋਚ-ਸ਼ਕਤੀ ਹੀ ਵੱਡੀ ਪ੍ਰਤੀਤ ਹੋਵੇਗੀ ਔਰ ਫਿਰ ਸੋਚ-ਸ਼ਕਤੀ ਹੀ ਪੂਜਨ ਯੋਗ ਬਣ ਜਾਵੇਗੀ। ਜਿਸ ਨੂੰ ਸੋਚਿਆ ਗਿਆ ਹੈ ਉਹ ਵੱਡਾ ਨਹੀਂ ਹੈ–ਜਿਸ ਨੇ ਸੋਚਿਆ ਹੈ, ਉਹ ਵੱਡਾ ਹੈ। ਜਿਸ ਨੇ ਜਿਤਨਾ ਅਧਿਕ ਸੋਚਿਆ ਉਹ ਉਤਨਾ ਵਿਸਮਾਦ-ਮਈ ਹੋ, ਖ਼ਾਮੋਸ਼ ਹੋ ਗਿਆ। ਜਿਸ ਨੇ ਸੋਚਿਆ ਹੀ ਨਹੀਂ ਉਹ ਮੂਰਖ ਹੋ ਗਿਆ। ਉੱਚੀ ਉੱਚੀ ਕਹਿਣ ਲੱਗਾ ਕਿ ਪ੍ਰਮਾਤਮਾ ਨਹੀਂ ਹੈ– ਨਹੀਂ ਹੈ।

ਆਮ ਸਾਧਾਰਨ ਵਯਕਤੀ ਦੇ ਤਲ ਤੇ ਆਦਿ-ਕਾਲ ਤੋਂ ਈਸ਼ਵਰ ਦੇ ਸਮਬੰਧ ਵਿਚ ਦੁਬਿਧਾ ਬਣੀ ਹੋਈ ਹੈ। ਅੱਧੀ ਫੀ ਸਦੀ ਮਨੁੱਖ ਵੇਖ ਕੇ ਹੀ ਪ੍ਰਭਾਵਤ ਹੁੰਦਾ ਹੈ। ਉਹ ਅਦ੍ਰਿਸ਼ ਸੂਖਮ ਇਸ ਮੋਟੀ ਅੱਖ ਨਾਲ ਵੇਖਿਆ ਨਹੀਂ ਜਾ ਸਕਦਾ :

ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥

(ਡਖਣੇ ਮ: ੫, ਪੰਨਾ ੧੧੦੦)

ਉਹ ਅੱਖੀਆਂ ਤਾਂ ਅਨੁਭਵ ਦੀਆਂ ਹੀ ਅੱਖਾਂ ਹਨ। ਉਸ ਨੂੰ ਤਾਂ ਮਹਿਸੂਸ (ਅਨੁਭਵ) ਹੀ ਕੀਤਾ ਜਾ ਸਕਦਾ ਹੈ। ਅਗਮ ਅਗੋਚਰ ਇਨ੍ਹਾਂ ਇੰਦ੍ਰਿਆਂ ਦੀ ਪਹੁੰਚ ਡੇ ਪਕੜ ਤੋਂ ਪਰ੍ਹੇ ਹੈ :

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤੁ ਮਰਣਾ ॥
ਨਾਨਕ ਹੁਕਮੁ ਪਛਾਣਿਕੈ ਤਉ ਖਸਮੈ ਮਿਲਣਾ ॥

(ਸਲੋਕ ਮ: ੨, ਪੰਨਾ ੧੩੯)

ਸੰਸਾਰ ਦਾ ਬੋਧ ਤੇ ਰਸ ਕਰਮ ਤੇ ਗਿਆਨ ਇੰਦ੍ਰਿਆਂ ਦੇ ਆਸਰੇ ਤੇ ਹੈ–ਜਿਹੜਾ ਇੰਦ੍ਰਾ ਕਮਜ਼ੋਰ ਹੋ ਜਾਂਦਾ ਹੈ ਯਾ ਖ਼ਤਮ ਹੋ ਜਾਂਦਾ ਹੈ–ਸੰਸਾਰ ਦੀ ਪਹੁੰਚ ਤੇ ਰਸ ਵੀ ਉਤਨਾ ਹੀ ਘਟ ਜਾਂਦਾ ਹੈ। ਅੰਧਾ, ਬਹਿਰਾ, ਗੂੰਗਾ, ਲੰਗੜਾ ਯਾ ਟੂੰਡਾ ਜਗਤ ਦੇ ਗਿਆਨ ਤੇ ਰਸ ਤੋਂ ਵਿਹੀਨ ਹੋ ਜਾਂਦੇ ਹਨ :

ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥
(ਸਲੋਕ ਮ: ੨, ਪੰਨਾ ੧੩੯)

ਅਸਥੂਲ ਇੰਦ੍ਰੇ ਨਾ ਹੋਵਨ ਤਾਂ ਅਸਥੂਲ ਜਗਤ ਤਕ ਪਹੁੰਚ ਮੁਸ਼ਕਿਲ ਹੋ ਜਾਂਦੀ ਹੈ। ਜੇ ਸੂਖ਼ਮ ਸਰੀਰ ਤੇ ਸੂਖ਼ਮ ਇੰਦ੍ਰੇ ਨਾ ਹੋਵਨ ਤਾਂ ਪ੍ਰਮਾਤਮਾ ਜੋ ਅਤੀ ਸੂਖ਼ਮ ਹੈ, ਤਕ ਪਹੁੰਚ ਮੁਸ਼ਕਿਲ ਹੋ ਜਾਂਦੀ ਹੈ। ਅੱਜ ਸੂਖ਼ਮ ਤਲ ਤੇ ਮਨੁੱਖ੍ਯ ਅੰਧਾ, ਬਹਿਰਾ, ਲੂਲ੍ਹਾ, ਲੰਗੜਾ ਹੈ–ਤਦੇ ਤਾਂ ਈਸ਼ਵਰੀ ਪਹੁੰਚ ਮਨੁੱਖੀ ਜਗਤ ਵਿਚ ਨਹੀਂ ਦਿਖਾਈ ਦੇਂਦੀ।

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਤਾਂ ਅੰਗ ਅੰਗ ਭੰਗ ਹੈ ਇਸ ਵਾਸਤੇ ਨਿਰੰਕਾਰ ਤਕ ਪਹੁੰਚ ਨਹੀਂ ਹੈ :

ਦੇਖਬੇ ਕਉ ਦ੍ਰਿਸ਼ਟਿ ਨ ਦਰਸੁ ਦਿਖਾਇਬੇ ਕਉ
ਕੈਸੇ ਪ੍ਰਿਯ ਦਰਸਨੁ ਦੇਖੀਐ ਦਿਖਾਈਐ ॥
ਕਹਿਬੇ ਕਉ ਨ ਸੁਰਤਿ ਹੈ ਨਾ ਸ੍ਰਵਨ ਸੁਨਬੇ ਕਉ
ਕੈਸੇ ਗੁਨ ਨਿਧਿ ਗੁਨ ਸੁਣੀਐ ਸੁਨਾਈਐ ॥
ਮਨ ਮੈ ਨ ਗੁਰਮਤਿ ਗੁਰਮਤਿ ਮੈ ਨ ਮਨ
ਨਿਹਚਲ ਹੋਇ ਨ ਉਨਮਨ ਲਿਵ ਲਾਈਐ ॥
ਅੰਗ ਅੰਗ ਭੰਗ ਰੰਗ ਰੂਪ ਕੁਲ ਹੀਨ ਦੀਨ
ਕੈਸੇ ਬਹੁ ਨਾਇਕ ਕੀ ਨਾਇਕਾ ਕਹਾਈਐ ॥੨੦੬॥
(ਕ: ਸ: ਭਾਈ ਗੁਰਦਾਸ ਜੀ)

ਜੀਵਾਂ ਦੇ ਬੱਚਿਆਂ ਦਾ ਜਨਮ ਅਧੂਰਾ ਹੁੰਦਾ ਹੈ–ਕਿਉਂਕਿ ਅੰਗ ਸਮਪੂਰਨ ਨਹੀਂ ਹੁੰਦੇ। ਕੁੱਤੇ ਦੇ ਬੱਚਿਆਂ ਦੀਆਂ ਅੱਖਾਂ ਕਰੀਬਨ ਦਸ ਦਿਨ ਬਾਦ ਖੁਲ੍ਹਦੀਆਂ ਹਨ। ਪੰਛੀਆਂ ਦੇ ਬੱਚੇ ਵੀ ਜਨਮ ਤੋਂ ਕੁਛ ਮੁਦਿਤ ਬਾਦ ਵੇਖਣ ਚਲਨ ਤੇ ਉਡਨ ਦੀ ਸਮਰਥਾ ਪ੍ਰਾਪਤ ਕਰਦੇ ਹਨ। ਪੰਛੀ ਆਪਣੇ ਬੱਚਿਆਂ ਦੇ ਮੂੰਹ ਵਿਚ ਦਾਣੇ ਪਾਂਦੇ ਹਨ ਤਾਂ ਉਨ੍ਹਾਂ ਦੀ ਪਾਲਣਾ ਹੁੰਦੀ ਹੈ। ਮਨੁੱਖੀ ਬੱਚਾ ਤਾਂ ਬਿਲਕੁਲ ਮੋਹਤਾਜ ਹੁੰਦਾ ਹੈ। ਮਾਂ ਬਾਪ ਦੇ ਆਸਰੇ ਤੋਂ ਬਿਨਾਂ ਤਾਂ ਉਹ ਬਿਲਕੁਲ ਪਲ ਹੀ ਨਹੀਂ ਸਕਦਾ। ਸ਼ਰੀਰਕ ਇੰਦ੍ਰੇ ਸਹਿਜੇ ਸਹਿਜੇ ਵਿਕਸਤ ਹੁੰਦੇ ਹਨ ਤੇ ਸੰਸਾਰ ਵਿਚ ਗਮਨ ਤੇ ਕੁਛ ਪ੍ਰਾਪਤ ਕਰਨ ਵਿਚ ਸਮਰਥ ਹੁੰਦਾ ਹੈ।

ਪਰ ਸੂਖ਼ਮ ਮਨ ਦੇ ਸੂਖ਼ਮ ਇੰਦ੍ਰੇ ਅਵਿਕਸਤ ਹੀ ਰਹਿ ਜਾਂਦੇ ਹਨ– ਕਿਉਂਕਿ ਉਨ੍ਹਾਂ ਇੰਦ੍ਰਿਆਂ ਦਾ ਵਿਕਾਸ ਜਿਸ ਖ਼ੁਰਾਕ ਨਾਲ ਹੁੰਦਾ ਹੈ– ਉਸ ਦੀ ਪ੍ਰਾਪਤੀ ਮਾਂ ਬਾਪ ਤੋਂ ਨਹੀਂ ਹੋ ਰਹੀ।

ਰੋਜ਼ ਦਾ ਸਤਿਸੰਗ, ਜਪ ਤਪ ਤੇ ਉੱਚਿਆਂ ਸੁੱਚਿਆਂ ਦੀ ਸੰਗਤ ਸੂਖ਼ਮ ਇੰਦ੍ਰਿਆਂ ਨੂੰ ਵਿਕਸਤ ਕਰਨ ਵਿਚ ਸਹਾਇਕ ਹੁੰਦੀ ਹੈ। ਇਹ ਖ਼ੁਰਾਕ ਅਜੋਕੇ ਦੌਰ ਵਿਚ ਦੁਰਲੱਭ ਹੁੰਦੀ ਜਾ ਰਹੀ ਹੈ। ਅਸਥੂਲ ਸਰੀਰ ਵਿਕਸਤ ਹੋ ਜਾਂਦਾ ਹੈ ਪਰ ਸੂਖ਼ਮ ਸਰੀਰ ਜਿਸ ਨੇ ਪ੍ਰਮਾਤਮਾ ਵੇਖਣਾ, ਸੁਨਣਾ ਤੇ ਪ੍ਰਾਪਤ ਕਰ, ਰਸ ਮਾਨਣਾ ਹੁੰਦਾ ਹੈ–ਉਹ ਅਪੰਗ ਹੀ ਰਹਿ ਜਾਂਦਾ ਹੈ।

ਅਜੋਕੇ ਯੁਗ ਵਿਚ ਤਨ ਦੇ ਅੰਧੇ ਘੱਟ ਹਨ–ਮਨ ਦੇ ਅੰਧੇ ਜ਼ਿਆਦਾ ਹਨ :

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਜੋ ਖਸਮਹੁ ਘੁਥੇ ਜਾਹਿ ॥
(ਸਲੋਕ ਮ: ੨, ਪੰਨਾ ੯੫੪)

ਅੱਜ ਅੱਖਾਂ ਦੇ ਰੋਗਾਂ ਨੂੰ ਦੂਰ ਕਰਨ ਦੇ ਇਤਨੇ ਸਾਧਨ ਵਿਕਸਿਤ ਹੋਏ ਹਨ–ਜਿਸ ਨਾਲ ਬਾਹਰ ਦਾ ਅੰਧਕਾਰ ਦੂਰ ਹੋਇਆ ਹੈ। ਪੁਰਾਣੇ ਸਮੇਂ ਵਿਚ ਮਾਮੂਲ਼ੀ ਅੱਖਾਂ ਦਾ ਰੋਗ ਵੀ ਅੰਧਾ ਬਣਾ ਦੇਂਦਾ ਸੀ ਪਰ ਉਸ ਯੁੱਗ ਵਿਚ ਤਾਂ ਅੰਧੇ ਵੀ ਭਗਤ ਬਣਦੇ ਸਨ–ਭਗਤ ਸੂਰਦਾਸ ਇਸ ਦਾ ਪ੍ਰਮਾਣਿਕ ਸਬੂਤ ਹੈ। ਪਰ ਅੱਜ ਤਾਂ ਸੁਜਾਖੇ ਵੀ ਨਾਸਤਿਕ ਹਨ। ਮਨ ਪ੍ਰਮਾਤਮਾ ਦੀ ਆਵਾਜ਼ ਸੁਨਣ ਤੋਂ ਬਹਿਰਾ ਹੈ, ਅੰਧਾ ਹੈ, ਲੰਗੜਾ ਤੇ ਟੁੰਡਾ ਹੈ।

ਅੱਜ ਸੰਸਾਰ ਮਹਾਨ ਤੇ ਨਵੇਂ ਨਵੇਂ ਰੂਪਾਂ ਵਿਚ ਪ੍ਰਗਟ ਹੋ ਰਿਹਾ ਹੈ–ਪਰ ਨਿਰੰਕਾਰ ਅਲੋਪ ਹੁੰਦਾ ਜਾ ਰਿਹਾ ਹੈ।

ਮਨੁੱਖ ਨਿਰੰਕਾਰ ਨੂੰ ਪ੍ਰਗਟ ਰੂਪ ਵਿਚ ਵੇਖ ਸਕੇ ਤੇ ਸੁਣ ਸਕੇ, ਪ੍ਰਾਪਤ ਕਰ ਸਕੇ। ਇਸ ਸਮਬੰਧ ਵਿਚ ਜਿਨ੍ਹਾਂ ਨੇ ਉਸਾਰੂ ਕੰਮ ਕੀਤੇ ਹਨ, ਉਨ੍ਹਾਂ ਨੂੰ ਭਗਤ, ਸੰਤ ਤੇ ਗੁਰੂ ਅਵਤਾਰੀ ਪੁਰਸ਼ ਕਹਿੰਦੇ ਹਨ।

ਅੱਖਾਂ ਤੇ ਲਾਏ ਬਿਨਾਂ ਦੂਰਬੀਨ, ਖ਼ੁਰਦਬੀਨ ਤੇ ਐਨਕ ਕੰਮ ਨਹੀਂ ਕਰਦੀ। ਗੁਰੂ-ਸ਼ਬਦ ਨਾਲ ਮਨ ਜੋੜੀਏ ਤਾਂ ਮਨ ਨੂੰ ਸੋਝੀ ਪੈਂਦੀ ਹੈ। ਗੁਰੂ ਦਾ ਸ਼ਬਦ ਇਕ ਐਸਾ ਸੂਖ਼ਮ ਦੂਰਬੀਨ ਤੇ ਖ਼ੁਰਦਬੀਨ ਹੈ ਜਿਸ ਨਾਲ ਅਤੀ ਸੂਖ਼ਮ ਪ੍ਰਮਾਤਮਾ ਦਿਸ ਪੈਂਦਾ ਹੈ। ਉਹ ਜਿਧਰ ਵੇਖਦੇ ਹਨ–ਨਿਰੰਕਾਰ ਨੂੰ ਹੀ ਵੇਖਦੇ ਹਨ। ਜਿਤਨਾ ਅਸਥੂਲ ਜਗਤ ਹੈ–ਇਹ ਵੀ ਪ੍ਰਮਾਤਮਾ ਦਾ ਰੂਪ ਦਿਖਾਈ ਦੇਣ ਲੱਗ ਪੈਂਦਾ ਹੈ :

ਇਹ ਜਗਤ ਸਭ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ ॥

... ... ... ...

ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥

(ਰਾਗੁ ਦੇਵਗੰਧਾਰੀ ਮਹਲਾ ੫, ਘਰੁ ੫)

ਪਹਾੜੀ ਦ੍ਰਿਸ਼ ਤੇ ਸਾਗਰ ਦਾ ਸੁਹੱਪਣ ਮਨੁੱਖ ਬਕਸੇ ਵਿਚ ਬੰਦ ਕਰਕੇ ਆਪਣੇ ਪਿਆਰਿਆਂ ਨੂੰ ਭੇਜਣਾ ਚਾਹੇ ਤਾਂ ਚਾਹਤ ਪੂਰੀ ਨਹੀਂ ਹੋਵੇਗੀ। ਪਹਾੜਾਂ ਦੇ ਵਗਦੇ ਝਰਨੇ ਤੇ ਸਮੁੰਦਰ ਦੀਆਂ ਲਹਿਰਾਂ ਦਾ ਸੁਹੱਪਣ ਬਕਸਿਆਂ ਵਿਚ ਭਰ ਕੇ ਨਹੀਂ ਭੇਜਿਆ ਜਾ ਸਕਦਾ। ਇਹ ਅਤੀ ਕਠਨ ਹੈ। ਜਿਨ੍ਹਾਂ ਨੇ ਪ੍ਰਮਾਤਮਾ ਨੂੰ ਵੇਖਿਆ-ਵਿਖਾਵਨ ਵਿਚ ਅਸਮਰਥ ਰਹੇ-ਤੇ ਕਥਨੀ ਪੂਰੀ ਹੋ ਨਾ ਸਕੀ। ਕਥਨੀ ਦੇ ਬਕਸਿਆਂ ਵਿਚ ਭਰਨਾ ਔਖਾ ਸੀ :

ਕਥਨ ਕਹਣ ਕਉ ਸੋਝੀ ਨਾਹੀ
ਜੋ ਪੇਖੈ ਤਿਸੁ ਬਣਿ ਆਵੈ॥
(ਰਾਮਕਲੀ ਮਹਲਾ ੫, ਪੰਨਾ ੮੮੩)

ਕਿਆ ਹਉ ਕਥੀ ਕਥੇ ਕਥ ਦੇਖਾ
ਮੈ ਅਕਥੁ ਨ ਕਥਨਾ ਜਾਈ॥
(ਰਾਗੁ ਬਿਲਾਵਲੁ ਮਹਲਾ ੧, ਚਉਪਦੇ ਘਰੁ ੧)

ਕਥਨ ਦੇ ਵਿਚ ਉਹ ਆ ਨ ਸਕਿਆ ਤੇ ਵਿਖਾਣ ਦੀ ਸਮਰਥਾ ਪੈਦਾ ਹੋਣੀ ਅਸੰਭਵ ਸੀ। ਇਸ ਵਾਸਤੇ ਨਿਰੰਕਾਰ ਪ੍ਰਤੀ ਸ਼ੱਕ ਪੈਦਾ ਹੋਇਆ ਤੇ ਸ਼ੱਕ ਨੇ ਨਾਸਤਿਕਤਾ ਨੂੰ ਜਨਮ ਦਿੱਤਾ। ਇਸ ਸ਼ੱਕ ਤੋਂ ਅੱਜ ਵਿਆਪਕ ਰੂਪ ਵਿਚ ਨਾਸਤਿਕਤਾ ਹੈ। ਧਰਮ ਦੇ ਪ੍ਰਿਥਵੀ ਤੇ ਪਹਿਲੇ ਸੰਘ ਬਣੇ ਸਨ। ਅੱਜ ਨਾਸਤਿਕਤਾ ਦੇ ਵੱਡੇ ਵੱਡੇ ਸੰਘਠਨ ਹਨ। ਅਧਿਆਤਮ ਤਲ ਤੇ ਮਨੁੱਖ ਬਿਲਕੁਲ ਪੰਗੂ, ਅੰਧਾ, ਬਹਿਰਾ ਤੇ ਲੰਗੜਾ ਟੁੰਡਾ ਹੋ ਕੇ ਰਹਿ ਗਿਆ ਹੈ।

ਜਿਹੜੇ ਪੈਰ ਮਨੁੱਖੀ ਮਨ ਨੂੰ ਪ੍ਰਭੂ ਤਕ ਪਹੁੰਚਾਂਦੇ ਹਨ ਤੇ ਜਿਨ੍ਹਾਂ ਹੱਥਾਂ ਨਾਲ ਦਾਮਨ ਪਕੜੀਦਾ ਹੈ ਤੇ ਸੇਵਾ ਕਹੀਦੀ ਹੈ, ਉਹ ਟੁੱਟ ਚੁਕੇ ਹਨ। ਜੋ ਅੱਖਾਂ ਵੇਖਦੀਆਂ ਹਨ-ਉਹ ਤਾਂ ਅੰਧੀਆਂ ਹਨ।

ਜਦ ਪ੍ਰਭੂ ਭੈ ਦੇ ਪੈਰ ਹੋਵਨ, ਸ਼ਰਧਾ ਹੱਥ ਤੇ ਗਿਆਨ ਅਨੁਭਵ ਦੇ ਨੇਤ੍ਰ ਹੋਵਨ ਤਾਂ ਉਸ ਪਿਆਰੇ ਦੀ ਗਲਵੱਕੜੀ ਨਸੀਬ ਹੁੰਦੀ ਹੈ ਉਹ ਦਿਸ ਪੈਂਦਾ ਹੈ :

ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥
(ਸਲੋਕ ਮਹਲਾ ੨, ਪੰਨਾ ੧੩੯)

ਬ੍ਰਹਿਮੰਡ ਵਿਚ ਅਸਥੂਲ ਬ੍ਰਹਮ ਹੈ । ਪਿੰਡ ਵਿਚ ਸੂਖ਼ਮ ਹੈ। ਬ੍ਰਹਿਮੰਡ ਵਿਚ ਉਦੋਂ ਦਿਖਾਈ ਦੇਂਦਾ ਹੈ ਜਦੋਂ ਪਿੰਡ ਵਿਚ ਦਿਖਾਈ ਦੇਣ ਲੱਗ ਪਵੇ। ਪਿੰਡ ਵਿਚ ਧਿਆਨ ਅੰਤ੍ਰਮੁਖੀ ਕਰ, ਜਦ ਧਿਆਨ ਪੱਕ ਜਾਂਦਾ ਹੈ, ਸੁਰਤ ਅੰਤ੍ਰਮੁਖੀ ਹੋ ਜਾਂਦੀ ਹੈ ਤਾਂ ਪਿੰਡ ਵਿਚ ਬ੍ਰਹਮ ਦੀ ਝਲਕ ਪੈਂਦੀ ਹੈ। ਜੈਸੇ ਪਿੰਡ ਵਿਚ ਝਲਕ ਪੈਂਦੀ ਹੈ–ਬ੍ਰਹਿਮੰਡ ਵਿਚ ਵਿਆਪਕ ਦਿਖਾਈ ਦੇਣ ਲੱਗ ਪੈਂਦਾ ਹੈ।

ਮਨੁੱਖ ਦੀ ਸਾਰੀ ਭਜ ਦੌੜ ਆਪੇ ਤੋਂ ਦੂਰ ਲੈ ਜਾ ਰਹੀ ਹੈ। ਜਿਤਨਾ ਆਪੇ ਤੋਂ ਦੂਰ ਹੁੰਦਾ ਹੈ ਉਤਨਾ ਹੀ ਬ੍ਰਹਮ ਤੋਂ ਦੂਰ ਹੁੰਦਾ ਹੈ। ਜੜ੍ਹਾਂ ਤੋਂ ਟੁੱਟ ਕੇ ਸ਼ਾਖ਼ਾ ਨੂੰ ਕਿਤਨਾ ਹੀ ਜਲ ਸਿੰਚੀਏ ਉਹ ਕੁਮਲਾਂਦੀਆਂ ਹਨ । ਅਜੋਕਾ ਮਨੁੱਖ ਆਪਣੇ ਅਸਲੇ (ਪ੍ਰਮਾਤਮਾ) ਤੋਂ ਟੁੱਟਿਆ ਹੋਇਆ ਹੈ। ਤਦੇ ਤਾਂ ਜੀਵਨ ਵਿਚ ਹਰਿਆਵਲੀ ਦਿਖਾਈ ਨਹੀਂ ਦੇਂਦੀ । ਨਿਰੰਕਾਰ ਮੂਲ ਹੈ । ਜੀਵਨ ਮੂਲ ਦੀ ਸੰਭਾਲ ਲਈ ਹੈ :

ਮੂਲੁ ਸਮਾਲਹੁ ਅਚੇਤ ਗਵਾਰਾ ॥
ਇਤਨੇ ਕਉ ਤੁਮ੍ ਕਿਆ ਗਰਬੇ ॥
(ਆਸਾ ਮਹਲਾ ੫, ਪੰਨਾ ੩੭੪)

ਪਰ ਮਨੁੱਖ ਡਾਲੀਆਂ ਨਾਲ ਜੁੜ ਆਪਣਾ ਜਨਮ ਗਵਾ ਰਿਹਾ ਹੈ :

ਡਾਲੀ ਲਾਗੈ ਤਿਨੀ ਜਨਮੁ ਗਵਾਇਆ ॥
(ਮਾਰੂ ਮਹਲਾ ੩, ਪੰਨਾ ੧੦੫੧)

ਸੰਸਾਰ ਦਾ ਦਰਸ਼ਨ ਸੁਤੇ ਹੀ ਹੁੰਦਾ ਰਹਿੰਦਾ ਹੈ। ਐਸੇ ਵਿਰਲੇ ਹਨ–ਜਿਨ੍ਹਾਂ ਕੋਲ ਸੰਸਾਰ ਨੂੰ ਵੇਖਣ ਲਈ ਅੱਖ ਨਾ ਹੋਵੇ। ਅੱਖਾਂ ਦੇ ਅੰਧੇ ਘਟ ਹਨ, ਪਰ ਮਨ ਦੇ ਅੰਧਿਆਂ ਨਾਲ ਜਗਤ ਭਰਿਆ ਪਿਆ ਹੈ। ਜਿਸ ਕਰਕੇ ਨਿਰੰਕਾਰ ਦਰਸ਼ਨ ਦੁਰਲਭ ਹੋ ਗਿਆ ਹੈ। ਅੱਖ, ਆਵਾਜ਼ (ਖੜਾਕ) ਨਾਲ ਖੁਲ੍ਹਦੀ ਹੈ। ਗੁਰੂ ਦੀ ਆਵਾਜ਼ (ਸ਼ਬਦ) ਜਦ ਅੰਤਰ ਤਕ ਚੋਟ ਕਰਦੀ ਹੈ ਤਾਂ ਅੰਤ੍ਰ ਜਾਗ ਚਾਨਣ ਹੋ ਜਾਂਦਾ ਹੈ।

ਮਨੁੱਖ ਅੰਦਰੋਂ ਤਾਂ ਅਨੰਤ ਜਨਮਾਂ ਤੋਂ ਸੁੱਤਾ ਪਿਆ ਹੈ। ਸੁੱਤੇ ਹੋਏ ਲਈ ਤਾਂ ਅੰਧਕਾਰ ਅੰਧਕਾਰ ਹੀ ਹੈ। ਜਦ ਸ਼ਬਦ ਦੀ ਚੋਟ ਨਾਲ ਜਾਗ੍ਰਤੀ ਨਸੀਬ ਹੁੰਦੀ ਹੈ ਤਾਂ ਜੋ ਮਹਾਨ ਚਾਨਣ ਹੁੰਦਾ ਹੈ, ਉਹੀ ਬ੍ਰਹਮ ਸਰੂਪ ਹੈ :

ਮਿਟਿਓ ਅੰਧੇਰੁ ਮਿਲਤ ਹਰਿ ਨਾਨਕ
ਜਨਮ ਜਨਮ ਕੀ ਸੋਈ ਜਾਗੀ ॥
(ਗਉੜੀ ਮਹਲਾ ੫, ਪੰਨਾ ੨੦੪)

ਅੰਤ੍ਰ ਦਾ ਬੋਧ ਅੰਤ੍ਰੀਵ ਸਾਧਨਾ ਨਾਲ ਪ੍ਰਾਪਤ ਹੁੰਦਾ ਹੈ ਤੇ ਅੰਤ੍ਰੀਵ ਸਾਧਨਾ ਅਤਿਅੰਤ ਕਠਨ ਹੈ। ਜਿਸ ਆਤਮ-ਗਿਆਨ ਰਾਹੀਂ ਨਿਰੰਕਾਰ ਮਨ ਵਿਚ ਵੱਸਣਾ ਸੀ–ਇਸ ਵਿਖਮ ਸਾਧਨਾ ਤੋਂ ਮਨੁੱਖ ਬੇਮੁਖ ਹੋ ਰਿਹਾ ਹੈ। ਇਸ ਵਾਸਤੇ ਮਨ ਸੰਸਾਰ ਹੈ–ਨਿਰੰਕਾਰ ਨਹੀਂ। ਗੁਰ ਸ਼ਬਦ ਜੋਤੀ ਆਤਮ ਪ੍ਰਕਾਸ਼ ਕਰਕੇ ਹੀ ਪ੍ਰਭੂ ਮਨ ਵਿਚ ਵਸਦਾ ਹੈ :

ਨਾਨਕ ਗਿਆਨ ਰਤਨ ਪ੍ਰਗਾਸਿਆ ॥
ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥
(ਸੋਰਠਿ ਮਹਲਾ ੧, ਪੰਨਾ ੫੯੮)

ਸੂਰਜ ਦੀਆਂ ਕਿਰਨਾਂ ਗੰਦਗੀ ਛੂਹ ਕੇ ਗੰਦੀਆਂ ਨਹੀਂ ਹੁੰਦੀਆਂ। ਇਸ ਤਰ੍ਹਾਂ ਸੰਸਾਰ ਦਾ ਕੋਈ ਲੇਪ ਨਿਰੰਕਾਰ ਨੂੰ ਨਹੀਂ ਪੋਂਹਦਾ। ਚਕ੍ਰ ਚਿਹਨ, ਵਰਨ ਜਾਤ, ਤਾਤ ਮਾਤ, ਜਾਤ ਪਾਤ, ਜਨਮ ਮਰਨ, ਸੁਖ ਦੁਖ, ਹਰਖ ਸੋਗ, ਤੋਂ ਨਿਰੰਕਾਰ ਨਿਆਰਾ ਹੈ। ਵਰਨ ਭੇਖ ਚਕ੍ਰ ਚਿਹਨ ਜੋ ਵੀ ਦਿਖਾਈ ਦੇ ਰਿਹਾ ਹੈ, ਸੰਸਾਰ ਹੈ–ਨਿਰੰਕਾਰ ਨਹੀਂ।

ਧਾਰਮਿਕ ਦੁਨੀਆਂ ਵਿਚ ਇਕ ਬਹੁਤ ਵੱਡਾ ਭੁਲੇਖਾ ਚਲ ਰਿਹਾ ਹੈ– ਸੰਸਾਰ ਦੇ ਮੂਲ ਅਵਗੁਣ ਮਨੁੱਖ, ਨਿਰੰਕਾਰ ਵਿਚ ਵੀ ਨਿਰੂਪਨ ਕਰ ਰਿਹਾ ਹੈ। ਐਸੀ ਧਾਰਮਿਕ ਸਾਧਨਾ ਮਤੁ ਅਸਥੂਲ ਕਰ ਦੇਂਦੀ ਹੈ। ਅੱਜ ਧਾਰਮਿਕ ਦੁਨੀਆਂ ਅੰਦਰ ਬਹੁਤ ਮੋਟੀਆਂ ਮੋਟੀਆਂ ਵਿਚਾਰਾਂ ਚਲ ਰਹੀਆਂ ਹਨ– ਮਾਨੋ ਮਨੁੱਖ ਨਿਰੰਕਾਰ ਨੂੰ ਸੰਸਾਰ ਬਨਾਣ ਵਿਚ ਜੁਟਿਆ ਹੋਇਆ ਹੈ। ਮਨੁੱਖ ਆਪਣੇ ਜੈਸਾ ਹੀ ਪ੍ਰਮਾਤਮਾ ਨੂੰ ਬਨਾਣਾ ਚਾਹੁੰਦਾ ਹੈ–ਜਦ ਕਿ ਮਨੁੱਖ ਨੇ ਪ੍ਰਮਾਤਮਾ ਵਰਗਾ ਬਨਣਾ ਸੀ।

ਮਨੁੱਖ ਕਠੋਰ ਹੈ–ਜੜ੍ਹ ਬੁਧ ਹੈ–ਮਨੁੱਖ ਦਾ ਪ੍ਰਮਾਤਮਾ ਵੀ ਕਠੋਰ ਹੈ, ਮਨੁੱਖ ਅੰਦਰ ਵਿਤਕਰੇ, ਭੇਦ-ਭਾਵ ਹਨ। ਮਨੁੱਖ ਦੇ ਰਚੇ ਹੋਏ ਪ੍ਰਮਾਤਮਾ ਵਿਚ ਵੀ ਭੇਦ-ਭਾਵ ਹੈ–ਇਸ ਵਾਸਤੇ ਧਾਰਮਿਕ ਮੰਦਰ ਜੋ ਪ੍ਰਮਾਤਮਾ ਦੇ ਮੰਦਰ ਕਹੇ ਜਾਂਦੇ ਹਨ–ਇਨ੍ਹਾਂ ਦੇ ਦੁਵਾਰ ਵੀ ਕਈਆਂ ਲਈ ਖੁਲ੍ਹੇ ਹਨ, ਕਈਆਂ ਲਈ ਬੰਦ ਹਨ। ਮਨੁੱਖ ਦੇ ਕੁਛ ਆਪਣੇ ਸਮਬੰਧੀ ਹਨ ਤੇ ਕੁਛ ਪਰਾਏ ਹਨ। ਪ੍ਰਮਾਤਮਾ ਦੇ ਤਲ ਤੇ ਵੀ ਕੁਛ ਪਰਾਏ ਹਨ–ਗ਼ਰਜ਼ ਕਿ ਜੋ ਜੋ ਅਵਗੁਣ ਸੰਸਾਰ ਦੇ ਤਲ ਤੇ ਦਿਖਾਈ ਦੇਂਦੇ ਹਨ–ਉਹ ਉਹ ਅਵਗੁਣ ਨਿਰੰਕਾਰ ਨਾਲ ਜੋੜੇ ਗਏ। ਇੰਜ ਨਿਰੰਕਾਰ ਮਨੁੱਖ ਦੀ ਮੋਟੀ ਬੁੱਧ ਕਰਕੇ ਸੰਸਾਰ ਹੀ ਬਣ ਕੇ ਰਹਿ ਗਿਆ ਹੈ।

ਨਿਰੰਕਾਰ ਇਕ ਪਰਮ ਸ਼ਕਤੀ ਹੈ ਜੋ ਸਤ ਚਿਤ ਅਨੰਦ ਹੈ। ਉਹ ਸਦੀਵੀ ਹੋਂਦ ਵਾਲਾ ਸੁੰਦਰ ਤੇ ਸਦੀਵੀ ਖਿੜਿਆ ਹੋਇਆ ਹੈ। ਭਾਵ ਪੂਰਨ ਅਵਸਥਾ ਵਿਚ ਕੰਠ ਰੁਕ ਜਾਂਦਾ ਹੈ ਤੇ ਅੱਖਾਂ ਦੇ ਪੈਮਾਨੇ ਝਲਕ ਪੈਂਦੇ ਹਨ। ਉਸ ਪ੍ਰਮ ਸਤ ਸੋਹਾਣ ਤੇ ਸਦਾ ਮਨ ਚਾਉ ਦਾ ਜਿਵੇਂ ਸਾਖ਼ਸ਼ਾਤ ਹੁੰਦਾ ਹੈ ਤਾਂ ਏਹੀ ਹਾਲਤ ਹੋ ਜਾਂਦੀ ਹੈ–ਕੰਠ ਰੁਕ ਜਾਂਦਾ ਹੈ–ਕੁਛ ਕਹਿਣਾ ਫਿੱਕਾ ਪ੍ਰਤੀਤ ਹੁੰਦਾ ਹੈ। ਅੰਦਰੋਂ ਜਦ ਪ੍ਰਮਾਤਮਾ ਹੀ ਬੋਲ ਪੈਂਦਾ ਹੈ–ਅਨਹਦ ਨਾਦ ਗੂੰਜ ਪੈਂਦਾ ਤੇ ਰਸਨਾ ਰਸ ਨਾਲ ਖ਼ਾਮੋਸ਼ ਹੋ ਜਾਂਦੀ ਹੈ।

ਕਈਆਂ ਨੇ ਮੋਨ ਧਾਰਨ ਨੂੰ ਪ੍ਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਮੰਨਿਆ ਹੈ–ਜਦ ਪ੍ਰਮਾਤਮਾ ਹੀ ਬੋਲ ਪੈਂਦਾ ਹੈ ਤਾਂ ਚੁਪ ਹੋ ਜਾਈਦਾ ਹੈ। ਹੁਣ ਹੱਸਣਾ, ਰੋਣਾ ਤੇ ਖ਼ਾਮੋਸ਼ੀ ਜੋ ਮਨੁੱਖ ਦੀਆਂ ਮੂਲ ਬੋਲੀਆਂ ਹਨ–ਇਹੀ ਰਹਿ ਜਾਂਦਾ ਹੈ :

ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥
(ਵਾਰ ਆਸਾ)

ਬੱਚੇ ਕੋਲ ਇਹੀ ਤਿੰਨ ਹਾਲਤਾਂ ਹਨ–ਦੁੱਖ ਵਿਚ ਰੋ ਪੈਂਦਾ ਹੈ। ਖ਼ੁਸ਼ੀ ਹੱਸ ਕੇ ਪ੍ਰਗਟ ਕਰਦਾ ਹੈ। ਤ੍ਰਿਪਤ ਅਵਸਥਾ ਵਿਚ ਖ਼ਾਮੋਸ਼ ਬੈਠਾ ਹੈ। ਹੱਸਣਾ ਰੋਣਾ ਤੇ ਮੋਨ ਹੋਣਾ ਸਾਰੇ ਸੰਸਾਰ ਦਾ ਸਾਂਝਾ ਹੈ। ਜਦ ਕੋਈ ਹੱਸ ਰਿਹਾ ਹੈ ਤਾਂ ਇਹ ਨਹੀਂ ਆਖੀਦਾ ਕਿ ਫਲਾਂ ਹਿੰਦੀ ਵਿਚ ਹੱਸ ਰਿਹਾ ਹੈ ਯਾ ਇੰਗਲਿਸ਼ ਵਿਚ ਰੋ ਰਿਹਾ ਹੈ ਯਾ ਸੰਸਕ੍ਰਿਤ, ਪੰਜਾਬੀ ਵਿਚ ਚੁਪ ਸਾਧੀ ਬੈਠਾ ਹੈ। ਇਹ ਤਿੰਨੇ ਹਾਲਤਾਂ ਸਾਰੇ ਸੰਸਾਰ ਦੀਆਂ ਸਾਂਝੀਆਂ ਹਨ। ਮਿਲਣ ਦੀ ਖ਼ੁਸ਼ੀ ਵਿਚ ਸਾਦਿਕ ਹੱਸ ਪੈਂਦਾ ਹੈ। ਬੀਤੀ ਅਜਾਂਈਂ ਜ਼ਿੰਦਗੀ ਤੇ ਰੁਦਨ ਆ ਜਾਂਦਾ ਹੈ। ਤ੍ਰਿਪਤ-ਮਈ ਅਵਸਥਾ ਵਿਚ ਮੋਨ ਹੋ ਜਾਂਦਾ ਹੈ।

ਨਿਰੰਕਾਰ ਪ੍ਰੇਮ ਸਰੂਪ ਹੈ। ਪ੍ਰੇਮ ਦੀ ਕੋਈ ਭਾਸ਼ਾ ਨਹੀਂ ਹੈ :

ਜਤ੍ਰ ਤਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ ॥
(ਜਾਪੁ ਸਾਹਿਬ)

ਅਨੁਰਾਗ ਦੀ ਕੋਈ ਭਾਸ਼ਾ ਨਹੀਂ–ਪੂਰਨ ਪ੍ਰੇਮ ਹੀ ਪ੍ਰਮਾਤਮਾ ਹੈ। ਪੂਰਨ ਪ੍ਰੇਮ ਵਿਚ ਸਭ ਕੁਝ ਸਮਾ ਜਾਂਦਾ ਹੈ। ਜਿਵੇਂ ਨਿਰੰਕਾਰ ਵਿਚ ਸਾਰਾ ਸੰਸਾਰ ਸਮਾਇਆ ਹੈ। ਪੂਰਨ ਪ੍ਰੇਮ ਦੇ ਪ੍ਰਗਟ ਹੁੰਦਿਆਂ ਹੀ ਪੂਰਨ ਪ੍ਰਮਾਤਮਾ ਪ੍ਰਗਟ ਹੁੰਦਾ ਹੈ :

ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
(ਪਾ: ੧੦)

ਕੋਈ ਦਲੀਲ ਪ੍ਰਮਾਣ ਉਕਤੀ ਜੁਗਤੀ ਉਸ ਪ੍ਰਮਾਤਮਾ ਨੂੰ ਪ੍ਰਗਟ ਨਹੀਂ ਕਰ ਸਕਦੀ। ਉਹ ਪੂਰਨ ਤਾਂ ਪੂਰਨ ਪ੍ਰੇਮ ਵਿਚ ਹੀ ਪ੍ਰਗਟ ਹੁੰਦਾ ਹੈ। ਉਹ ਚਾਰੋਂ ਪਾਸਿਓਂ ਪ੍ਰੇਮ ਰੂਪ ਹੋ ਕੇ ਛਾਇਆ ਹੋਇਆ ਹੈ। ਮਨੁੱਖ ਨੂੰ ਸਭ ਕੁਛ ਮਿਲ ਜਾਏ, ਕਿਸੇ ਤੋਂ ਪਿਆਰ ਨਾ ਮਿਲੇ ਤਾਂ ਜੀਵਨ ਵਿਚ ਉਹ ਰੁੱਖਾ-ਪਨ ਮਹਿਸੂਸ ਕਰਦਾ ਹੈ।

ਅਗਰ ਧਿਆਨ ਨਾਲ ਵੇਖੀਏ ਤਾਂ ਹਰ ਪਾਸਿਓਂ ਮਨੁੱਖ ਨੂੰ ਪਿਆਰ ਦੀ ਤਲਾਸ਼ ਹੈ। ਥੋੜ੍ਹੀ ਥੋੜ੍ਹੀ ਨਿਰੰਕਾਰ ਦੀ ਝਲਕ ਥੋੜ੍ਹੇ ਥੋੜ੍ਹੇ ਪਿਆਰ ਨਾਲ ਮਿਲਦੀ ਰਹਿੰਦੀ ਹੈ। ਪ੍ਰਵਾਰ ਤੋਂ ਮਿਲਿਆ ਇਹ ਪਿਆਰ ਖੂਹ ਦੇ ਜਲ ਸਮਾਨ ਹੈ। ਜਨਮਾਂ ਜਨਮਾਂ ਤੋਂ ਇਸ ਜੀਵਨ ਦੀ ਪਿਆਸੀ ਧਰਤੀ ਨੂੰ ਤਾਂ ਵਰਖਾ ਦਾ ਜਲ ਚਾਹੀਦਾ ਹੈ। ਨਿਰੰਕਾਰ ਤਾਂ ਵਰਖਾ ਦੀ ਤਰ੍ਹਾਂ ਜੀਵਨ ਦੀ ਧਰਤ ਤੇ ਆਂਵਦਾ ਹੈ ਤੇ ਜੀਵਨ ਧੰਨ ਧੰਨ ਹੋ ਜਾਂਦਾ ਹੈ।

ਨਿਰੰਕਾਰ ਅਮਰ-ਜੋਤੀ ਹੈ. ਚੂੰਕਿ ਪਿਆਰ ਹੀ ਨਿਰੰਕਾਰ ਹੈ, ਇਸ

ਵਾਸਤੇ ਪਿਆਰ ਨੂੰ ਅਮਰ ਮੰਨਿਆ ਗਿਆ ਹੈ। ਪੂਰਨ ਪਿਆਰ ਵਿਚ ਵਧਨਾ ਘਟਨਾ ਨਹੀਂ ਹੁੰਦਾ, ਪੂਰਨ ਪਿਆਰ ਇਕ ਰਸ ਹੈ, ਅਮਰ ਪਿਆਰ ਦੀ ਛਾਪ ਕਈ ਪਸ਼ੂ-ਪੰਖੀਆਂ ਵਿਚ ਵੀ ਵੇਖਣ ਨੂੰ ਮਿਲਦੀ ਹੈ।

ਪੱਤਝੜ ਰੁੱਤ ਵਿਚ ਜਦ ਬਨਸਪਤ ਵਿਚ ਉਦਾਸੀਨਤਾ ਛਾ ਜਾਂਦੀ ਹੈ ਤਾਂ ਐਸੇ ਕੁਮਲਾਏ, ਮੁਰਝਾਏ ਗੁਲਾਬ ਦੇ ਬੂਟੇ ਕੋਲ ਬੁਲਬੁਲ ਦਾ ਨਗ਼ਮਾ ਗਾਉਣਾ ਚਹਿਚਹਾਨਾ ਦਸਦਾ ਹੈ–ਰੂਪ, ਸੁੰਦਰਤਾ ਚਾਹੇ ਮਰ ਗਈ–ਪਰ ਬੁਲਬੁਲ ਵਿਚ ਉਸ ਸੋਹਣੇ ਫੁੱਲ ਦਾ ਪਿਆਰ ਨਹੀਂ ਮਰਿਆ :

ਸ਼ੌਕਿ ਬੁਲਬੁਲ ਕਮ ਨ ਗਰਦਦ ਗਰ ਰਵਦ ਗੁਲ ਅਜ਼ ਚਮਨ।
ਹੁਸਨ ਬੇ-ਬੁਨਿਆਦ ਅਸਤ ਇਸ਼ਕ ਬੇ-ਬੁਨਿਆਦ ਨੇਸਤ॥
(ਜ਼ੇਬੁਲ-ਨਸਾ)

ਉਹ ਪਰਮ ਸੋਹਣਾ ਸਮਰਥ ਨਿਰੰਕਾਰ ਤਾਂ ਸਦੀਵੀ ਹੈ :

ਐਸੋ ਸਮਰਥ ਵਰਨਿ ਨ ਸਾਕਉ
ਤਾਕੀ ਉਪਮਾ ਜਾਤ ਨ ਕਹਿਓ ਰੀ॥
(ਆਸਾ ਮਹਲਾ ੫, ਪੰਨਾ ੩੯੪)

ਭਗਤ ਉਸ ਸਦੀਵੀ ਪਿਆਰ-ਰੂਪੀ ਨਿਰੰਕਾਰ ਦੀ ਲੀਨਤਾ ਦਾ ਅਨੰਦ ਮਾਣਦੇ ਰਹੇ ਹਨ।

ਉਹ ਸੁੰਦਰ ਹੈ–ਉਹ ਸ਼ਕਤੀ ਹੈ–ਰਸ ਹੈ–ਅਨੰਦ ਖੇੜਾ ਹੈ–ਪਰ ਕਿਤਨਾ ਹੈ ? ਇਹ ਕਥਨ ਸ਼ਕਤੀ ਤੋਂ ਪਰੇ ਹੈ :

ਕੇਤਾ ਤਾਣੁ ਸੁਆਲਿਹੁ ਰੂਪੁ॥
ਕੇਤੀ ਦਾਤਿ ਜਾਣੈ ਕੌਣ ਕੂਤੁ॥ (ਜਪੁ ਜੀ)

ਜੈਸੀ ਜੈਸੀ ਉਸ ਨਿਰੰਕਾਰ ਦੀ ਝਲਕ ਪਈ, ਵੈਸੇ ਵੈਸੇ ਕੰਠ ਤੋਂ ਵਿਸਮਾਦ-ਮਈ ਅਵਸਥਾ ਵਿਚ ਜੋ ਸ਼ਬਦ ਨਿਕਲੇ–ਉਹ ਬਾਦ ਵਿਚ ਪ੍ਰਮਾਤਮਾ ਦੇ ਨਾਮ ਕਹਿਲਾਏ। ਉਹ ਰਮਿਆ ਹੋਇਆ ਪ੍ਰਤੀਤ ਹੋਇਆ ਤਾਂ ਸੁਤੇ ਹੀ ਮੂੰਹ ਵਿਚੋਂ ਰਾਮ ਨਿਕਲ ਗਿਆ। ਉਹ ਪ੍ਰਿਥਵੀ ਦੀ ਪਾਲਣਾ ਕਰਦਾ ਦਿਖਾਈ ਦਿੱਤਾ ਤਾਂ ਗੋਪਾਲ ਨਿਕਲ ਗਿਆ। ਉਹ ਮਾਲਿਕ ਹੋ ਦਿਖਾਈ ਦਿੱਤਾ ਤਾਂ ਗੋਸਾਈਂ ਆਖ ਦਿੱਤਾ। ਅਗਿਆਨ ਤਿਮਰ ਨੂੰ ਦੂਰ ਕਰ, ਪ੍ਰਕਾਸ਼ ਕਰਦਾ ਦਿਖਾਈ ਦਿੱਤਾ ਤਾਂ ਸੁਤੇ ਵਾਹਿਗੁਰੂ ਨਿਕਲ ਗਿਆ। ਦਇਆਲ – ਕ੍ਰਿਪਾਲ – ਕਰੀਮ – ਰਹੀਮ ਨਾਮਾਂ ਦਾ ਉਚਾਰਨ ਇਹ ਪ੍ਰਮਾਤਮਾ ਦੀ ਮਿਲੀਆਂ ਝਲਕਾਂ ਹਨ।

ਅਨੰਤ ਕਾਲ ਤੋਂ ਅਨੰਤ ਝਲਕਾਂ, ਅਨੰਤ ਮਨੁੱਖਾਂ ਤੇ ਪ੍ਰਗਟ ਹੋਈਆਂ ਹਨ। ਸੋ ਅਨੰਤ ਨਾਮ ਅਨੰਤ ਝਲਕਾਂ ਹੀ ਹਨ।

ਮਾਧੋ, ਮਧਸੂਦਨ, ਹਰੀ ਨਾਰਾਇਣ, ਅਲਾਹ, ਖ਼ੁਦਾ, ਮੌਲਾ–ਹਰ ਝਲਕ ਆਪਣੇ ਆਪ ਵਿਚ ਪੂਰਨ ਤੇ ਮਹਾਨ ਹੈ।

ਇਕ ਝਲਕ ਦਾ ਜੋ ਰਸ ਹੈ–ਇਤਨਾ ਅਨੰਤ ਹੈ–ਲਿਖਣ ਬੋਲਣ ਤੋਂ ਬਾਹਰ ਹੈ :

ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥
(ਸਲੋਕ ਭਗਤ ਕਬੀਰ ਜੀਉ ਕੇ, ਪੰਨਾ ੧੩੬੮)

ਆਮ ਮਨੁੱਖ ਸੰਸਾਰ ਤੇ ਨਿਰੰਕਾਰ ਦੇ ਮਧ ਵਿਚ ਖੜਾ ਹੈ। ਦ੍ਰਿਸ਼ਮਾਨ ਸੰਸਾਰ ਜਦ ਇੰਦ੍ਰਿਆਂ ਨੂੰ ਪ੍ਰਭਾਵਤ ਕਰਦਾ ਹੈ ਤਾਂ ਸੰਸਾਰ ਹੀ ਸਭ ਕੁਛ ਹੈ। ਐਸਾ ਬੋਧ ਹੁੰਦਾ ਹੈ–ਔਰ ਜਦ ਸੰਸਾਰ ਦੁੱਖ ਰੂਪ ਪ੍ਰਤੀਤ ਹੁੰਦਾ ਹੈ ਤਾਂ ਕਿਸੇ ਅਦ੍ਰਿਸ਼ ਦੇਸ਼ ਦੀ ਕਲਪਨਾ ਕਰਦਾ ਹੈ,

ਉਹ ਅਦ੍ਰਿਸ਼ ਪ੍ਰਮਾਤਮਾ ਹੈ। ਜਦ ਅਦ੍ਰਿਸ਼ ਤਕ ਪਹੁੰਚ ਵਿਖਮ ਦਿਸਦੀ ਹੈ ਤਾਂ ਫਿਰ ਸੰਸਾਰ ਦੀ ਤਰਫ਼ ਦੌੜਦਾ ਹੈ। ਇਸੇ ਭਜ-ਦੌੜ ਵਿਚ ਵਡਮੁੱਲਾ ਜੀਵਨ ਅਜਾਂਈਂ ਚਲਾ ਜਾਂਦਾ ਹੈ ਤੇ ਬਾਅਦ ਵਿਚ ਸਿਵਾਇ ਪਛਤਾਵੇ ਦੇ ਹੋਰ ਕੋਲ ਕੁਛ ਨਹੀਂ ਬਚਦਾ। ਕੁਛ ਉਪਰ ਹੋਵੇ ਤਾਂ ਨਿਗਾਹਾਂ ਉਪਰ ੳ ਜਾਂਦੀਆਂ ਹਨ।

ਉੱਚੀ ਸੁਰਤ ਵਾਲਿਆਂ ਨੂੰ ਵੇਖ, ਸੁਰਤ ਉੱਚੀ ਕਰਨ ਦੀ ਪ੍ਰੇਰਨਾ ਮਿਲਦੀ ਹੈ। ਅਜੋਕੇ ਸਮੇਂ ਵਿਚ ਉੱਚਿਆਂ ਉਠਣ ਦੀ ਪ੍ਰੇਰਨਾ ਨਹੀਂ ਮਿਲ ਰਹੀ। ਕਿਉਂਕਿ ਉੱਪਰ ਕੁਛ ਘਟ ਹੀ ਰੌਣਕ ਹੈ, ਹੁਣ ਤਾਂ ਥੱਲੇ ਦੀ ਰੌਣਕ ਨੇ ਹੀ ਪ੍ਰਭਾਵਤ ਕੀਤਾ ਹੋਇਆ ਹੈ। ਉੱਚੀ ਸੁਰਤ ਵਾਲਿਆਂ ਨੂੰ ਵੇਖ, ਉੱਚਿਆਂ ਉੱਠਣ ਦੀ ਉਮੰਗ ਪੈਦਾ ਹੁੰਦੀ ਹੈ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥
(ਗਉੜੀ ਮਹਲਾ ੫, ਪੰਨਾ ੨੦੪)

ਰਸਿਕ ਬੈਰਾਗੀ ਜੀਵਨ ਵਿਚ ਰਸ ਦੀ ਤਰੰਗ ਛੇੜ ਦੇਂਦੇ ਹਨ। ਈਸ਼ਵਰੀ ਰਸ ਉਨ੍ਹਾਂ ਦੀ ਅੱਖਾਂ ਤੇ ਰਸਨਾ ਤੋਂ ਡੁਲ੍ਹ ਡੁਲ੍ਹ ਪੈਂਦਾ ਹੈ। ਉਨ੍ਹਾਂ ਦੀ ਦ੍ਰਿਸ਼ਟੀ ਅੰਮ੍ਰਿਤ-ਮਈ ਤੇ ਬੋਲ ਅੰਮ੍ਰਿਤ ਬਚਨ ਹੁੰਦੇ ਹਨ। ਕਦੀ ਭਾਗਾਂ ਨਾਲ ਐਸੇ ਰਸਿਕ ਪੁਰਸ਼ਾਂ ਦੇ ਦਰਸ਼ਨ ਹੋਵਨ ਤਾਂ ਜੀਵਨ ਅੰਮ੍ਰਿਤ-ਮਈ ਹੋ ਜਾਂਦਾ ਹੈ। ਜਦ ਅੱਖਾਂ ਵਿਚ ਪ੍ਰਭੂ ਆਣ ਵਸਦਾ ਹੈ ਤਾਂ ਅੱਖਾਂ ਉਸ ਨਿਰੰਕਾਰ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਵੇਖਦੀਆਂ :

ਦੁਇ ਦੁਇ ਲੋਚਨ ਪੇਖਾ ॥
ਹਉ ਹਰਿ ਬਿਨੁ ਅਵਰ ਨ ਦੇਖਾ ॥
(ਭਗਤ ਕਬੀਰ ਜੀ, ਪੰਨਾ ੬੫੫)

ਇਹ ਕਿਸ ਤਰ੍ਹਾਂ ਪਤਾ ਚਲੇ ਕਿ ਵਾਕਈ ਨੈਣ ਪ੍ਰਮਾਤਮਾ ਨੂੰ

ਹੀ ਵੇਖ ਰਹੇ ਹਨ ਤਾਂ ਕਬੀਰ ਜੀ ਕਹਿੰਦੇ ਹਨ ਮੇਰੀਆਂ ਅੱਖਾਂ ਦਾ ਰੰਗ ਹੀ ਗਵਾਹੀ ਹੈ :

ਨੈਨ ਰਹੇ ਰੰਗੁ ਲਾਈ ॥
ਅਬ ਬੇਗਲ ਕਹਨੁ ਨ ਜਾਈ ॥

(ਭਗਤ ਕਬੀਰ ਜੀ, ਪੰਨਾ ੬੫੫)

ਮਨ ਵਿਚ ਕ੍ਰੋਧ ਹੋਵੇ ਤਾਂ ਅੱਖਾਂ ਦਸ ਦੇਂਦੀਆਂ ਹਨ। ਮਨ ਵਿਚ ਪ੍ਰਵਾਰ ਦੀ ਯਾਦ ਹੋਵੇ ਤਾਂ ਅੱਖਾਂ ਤੋਂ ਪਤਾ ਚਲ ਜਾਂਦਾ ਹੈ। ਮਨ ਵਿਚ ਵਾਸ਼ਨਾ ਹੋਵੇ ਤਾਂ ਅੱਖਾਂ ਦਸ ਦੇਂਦੀਆਂ ਹਨ। ਪਰਾਏ ਰੂਪ ਤੇ ਧਨ ਦੀ ਪਕੜ ਹੋਵੇ ਤਾਂ ਅੱਖਾਂ ਗਵਾਹੀ ਦੇਂਦੀਆਂ ਹਨ। ਮਨ ਵਿਚ ਪ੍ਰਮਾਤਮਾ ਵਸਿਆ ਹੋਵੇ ਤਾਂ ਅੱਖਾਂ ਦੀ ਮਾਸੂਮੀਅਤ, ਪਵਿੱਤ੍ਰਤਾ ਤੇ ਖ਼ੁਮਾਰੀ ਦਸ ਦੇਂਦੀ ਹੈ ਕਿ ਪ੍ਰਭੂ ਅੱਖਾਂ ਵਿਚ ਆਣ ਸਮਾਇਆ ਹੈ। ਪ੍ਰਮਾਤਮਾ ਮਨ ਵਿਚ ਵਸਿਆ ਹੋਵੇ ਤਾਂ ਰਸਨਾ ਰਸ ਨਾਲ ਭਰੀ, ਹਰ ਵਕਤ ਉਸੇ ਦਾ ਹੀ ਉਚਾਰਨ ਕਰਦੀ ਹੈ :

ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥
ਨਾਨਕ ਜਨ ਕਾ ਦਾਸਨਿ ਦਸਨਾ ॥

(ਸੁਖਮਨੀ)

ਬੋਲ ਮਿੱਠੇ ਮਧੁਰ ਤੇ ਮਹਾਨ ਰਸਦਾਇਕ ਹੋ ਜਾਂਦੇ ਹਨ। ਇਹ ਰਸ-ਭਰੇ ਬੋਲ ਅੰਮ੍ਰਿਤ-ਮਈ ਦ੍ਰਿਸ਼ਟੀ ਅਮਰ ਲੋਕ ਦੀ ਪ੍ਰਾਪਤੀ ਦੀ ਨਿਸ਼ਾਨੀ ਹੈ। ਐਸੇ ਬੋਲ ਤੇ ਐਸੀ ਦ੍ਰਿਸ਼ਟੀ ਜੀਵਨ ਵਿਚ ਅੰਮ੍ਰਿਤ ਘੋਲ ਦੇਂਦੀ ਹੈ।

ਕਈਆਂ ਦੇ ਬੋਲਾਂ ਵਿਚ ਜ਼ਹਿਰ, ਕੁੜੱਤਨ ਤੇ ਦ੍ਰਿਸ਼ਟੀ ਵਿਚ ਕਰੂਰਤਾ ਇਸ ਗੱਲ ਦਾ ਸਬੂਤ ਹੈ ਕਿ ਮਨ ਵਿਚ ਕਾਮ ਹੈ, ਰਾਮ ਨਹੀਂ। ਮਨ ਵਿਚ ਧਨ ਹੈ, ਕਠੋਰਤਾ ਹੈ, ਧਰਮ ਨਹੀਂ–ਦਇਆ ਨਹੀਂ।

ਸੋ ਮਨੁੱਖੀ ਜ਼ਿੰਦਗੀ ਵਿਚ ਕਦੇ ਕਦੇ ਐਸੀ ਸੋਹਣੇ ਰਸਦਾਇਕ ਪ੍ਰਭੂ ਦੀ ਝਲਕ ਮਿਲਦੀ ਹੈ–ਪਰ ਜਿਵੇਂ ਹਰ ਜੰਗਲ ਵਿਚ ਚੰਦਨ ਨਹੀਂ ਤੇ ਪਹਾੜ ਵਿਚ ਸੋਨਾ ਚਾਂਦੀ ਨਹੀਂ ਹੈ–ਤਿਵੇਂ ਹਰ ਥਾਂ ਐਸੇ ਰਸਦਾਇਕ ਪੁਰਸ਼ ਨਹੀਂ ਹਨ–ਜਿਨ੍ਹਾਂ ਤੋਂ ਰਸਾਂ ਦੀ ਖਾਨ ਨਿਰੰਕਾਰ ਦੀ ਪਰੇਰਨਾ ਮਿਲੇ।

ਆਪਣੇ ਤੋਂ ਜ਼ਿਆਦਾ ਦੇਰ ਤਕ ਜੀਵਨ ਵਾਲੇ ਜੋ ਜੜ੍ਹ-ਚੇਤਨ ਸਨ–ਉਸ ਨੂੰ ਸਦਾ ਸ਼ਿਵ, ਸਦਾ ਪ੍ਰਕਾਸ਼ਮਾਨ, ਸਦਾ ਰਹਿਣ ਵਾਲਾ ਜਾਨ, ਪੂਜਦਾ ਰਹਿਆ। ਦਰਿਆ, ਪਹਾੜ, ਨਦੀ, ਨਾਲੇ ਸਦਾ ਸ਼ਿਵ ਜਾਨ ਪੂਜੇ ਗਏ। ਵਨਸਪਤੀ ਤੇ ਪਸ਼ੂ ਵੀ ਨਿਰੰਕਾਰ ਜਾਨ ਪੂਜੇ ਗਏ। ਗਊਆਂ ਤੇ ਸਰਪ ਵੀ ਭਗਵਾਨ ਜਾਨ ਪੂਜੇ ਗਏ। ਸੂਹਿਜੇ ਸਹਿਜੇ ਇਹ ਧਾਰਨਾ ਬਣੀ ਜਿਸ ਤੋਂ ਕੁਛ ਮਿਲਦਾ ਉਹਨੂੰ ਦਾਤਾ ਭਗਵਾਨ ਸਮਝਿਆ–ਪਰ ਜਿਸ ਨੇ ਖੋਹ ਲਿਆ–ਉਸ ਅੱਗੇ ਵੀ ਮਨੁੱਖ ਝੁਕਿਆ। ਵਾਸਤਵ ਤਾਂ ਇਹ ਲੋਭ-ਵਸ ਯਾ ਡਰ ਵਸ ਹੋ ਕੇ ਹੀ ਪੂਜਦਾ ਰਿਹਾ। ਜਿਸ ਨੇ ਖੋਹਣਾ ਸੀ–ਡਰ ਮਾਰਿਆ ਝੁਕਿਆ ਤਾਂਕਿ ਮੇਰੇ ਕੋਲੋਂ ਨਾ ਖੋਹਵੇ। ਜਿਸ ਕੋਲੋਂ ਮਿਲਣਾ ਸੀ–ਲੋਭ-ਵਸ ਹੋ ਪੂਜਦਾ ਰਿਹਾ–ਤਾਂਕਿ ਮਿਲਦਾ ਰਹੇ। ਸਰਪ ਤੇ ਸ਼ੇਰ ਡਰ ਕਰਕੇ ਪੂਜੇ ਗਏ। ਗਊਆਂ ਤੇ ਬ੍ਰਿਖਸ਼ ਲੋਭ-ਵਸ ਹੋ ਪੂਜੇ ਗਏ। ਇਸ ਦੇਸ਼ ਵਿਚ ਨਾਗ ਭਗਵਾਨ ਬਣ ਗਿਆ। ਹਕੀਕਤ ਤਾਂ ਇਹ ਹੈ ਕਿ ਪ੍ਰਮਾਤਮਾ ਲੋਭ ਤੋਂ ਪੈਦਾ ਹੋਇਆ ਯਾ ਡਰ ਤੋਂ ਪੈਦਾ ਹੋਇਆ। ਕੁਛ ਮਨੁੱਖ ਕੋਲ ਗਿਆਨ ਯਾ ਰਿੱਧੀਆਂ ਸਿੱਧੀਆਂ ਵੇਖੀਆਂ–ਉਹ ਵੀ ਭਗਵਾਨ ਜਾਣ ਪੂਜੇ ਗਏ। ਨਾਸ਼ਵੰਤ ਨੂੰ ਸਦਾ ਸ਼ਿਵ ਆਖਦਾ ਰਿਹਾ ਤੇ ਵਾਸਤਵਿਕ ਜੋ ਸਦਾ ਨਿਰੰਕਾਰ ਸੀ–ਉਸ ਦਾ ਚਿੰਤਨ ਨਾ ਕਰ ਸਕਿਆ:

ਮਹਾਦੇਵ ਕੌ ਕਹਤ ਸਦਾ ਸਿਵ ॥
ਨਿਰੰਕਾਰ ਕਾ ਚੀਨਤ ਨਹਿ ਭਿਵ ॥
(ਚੌਪਈ)

ਔਰ ਇਸ ਤਰ੍ਹਾਂ ਸਦਾ ਸ਼ਿਵ ਕੋਈ ਤੇਤੀਸ ਕਰੋੜ ਹੋ ਗਏ–ਜੋ ਇਕ ਓਂਕਾਰ ਸੀ–ਸਦਾ ਸ਼ਿਵ ਤੇ ਸਦਾ ਕਾਇਮ ਦਾਇਮ ਉਹ ਬੋਧ ਵਿਚ ਨ ਆ ਸਕਿਆ :

ਕਾਲ ਰਹਿਤ ਅਨਕਾਲ ਸਰੂਪਾ ॥
ਅਲੱਖ ਪੁਰਖ ਅਬਿਗਤ ਅਵਧੂਤਾ ॥
(ਚੌਪਈ ਪਾ: ੧੦, ਅਕਾਲ ਉਸਤਤ)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ, ਕ੍ਰਿਤ ਨੂੰ ਕ੍ਰਿਤ ਮੰਨ, ਕ੍ਰਿਤ ਨੂੰ ਕਰਤਾਰ ਜਾਨ ਪੂਜਣਾ ਨਾਸਮਝੀ ਹੈ :

ਬਿਨ ਕਰਤਾਰ ਨ ਕਿਰਤਮ ਮਾਨੋ ॥
ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥
(ਪਾ: ੧੦)

ਇਹ ਕਰਤਾ ਦਾਤਾ ਸਦਾ ਸ਼ਿਵ ਇਕ ਹੈ–ਜਿਥੇ ਦੂਜਾ ਤੀਜਾ ਸ਼ੁਰੂ ਹੋਇਆ–ਓਹੋ ਕ੍ਰਿਤ ਹੈ ਕਰਤਾ ਨਹੀਂ :

ਇਕ ਬਿਨ ਦੂਸਰ ਸੋ ਨ ਚਿਨਾਰ ॥
ਭੰਜਨ ਗੜਨ ਸਮਰਥ ਸਦਾ ਪ੍ਰਭ ਜਾਨਤ ਹੈ ਕਰਤਾਰ ॥
(ਪਾ: ੧੦)

ਸਤਿਗੁਰ ਜੀ ਨੇ 'ਏਕ ਬਿਨਾਂ ਮਨ ਨੈਕ ਨ ਆਨੈ' ਦਾ ਉਪਦੇਸ਼ ਦਿੱਤਾ। ਦੂਜਾ ਤੀਜਾ ਕ੍ਰਿਤ ਹੈ–ਕਰਤਾ ਨਹੀਂ। ਨਿਰੰਕਾਰ ਦੀ ਸਦੀਆਂ ਤੋਂ ਚਲੀ ਆ ਰਹੀ ਅਗਿਆਨਤਾ ਕਰਕੇ ਅੱਜ ਵੀ ਕ੍ਰਿਤ ਆਕਾਰ ਨੂੰ

ਨਿਰੰਕਾਰ ਜਾਨ ਪੂਜਿਆ ਜਾ ਰਿਹਾ ਹੈ।

ਜਪ ਸਾਧਨਾ ਨਾਲ ਅੰਤ੍ਰ ਦੀ ਜਦ ਅੱਖ ਖੁਲ੍ਹਦੀ ਤੇ ਐਸੇ ਅਕਾਲ ਪੁਰਖ ਦੇ ਦਰਸ਼ਨ ਹੁੰਦੇ ਹਨ–ਨਿਰੰਕਾਰ ਨੂੰ ਜਾਨਣ ਦਾ, ਪ੍ਰਾਪਤ ਕਰਨ ਤੇ ਵੇਖਣ ਦਾ ਵਸੀਲਾ ਜਪ ਹੈ। ਇਹੀ ਧਾਰਮਕ ਕਰਮ ਹੈ ਤੇ ਇਹੀ ਸਿਰਮੌਰ ਧਰਮ ਹੈ ਕਿ ਮਨੁੱਖ ਜਪ ਕਰੇ ਤੇ ਜਪ ਦੁਵਾਰਾ ਨਿਰੰਕਾਰ ਨੂੰ ਪ੍ਰਾਪਤ ਕਰੇ।

o

# ਸੰਸਾਰ ਦਰਸ਼ਨ

ਨਿਰੰਕਾਰ ਨੂੰ ਵੇਖਣ ਦਾ ਜਪ ਤੇ ਤਪ ਤੋਂ ਪ੍ਰਾਪਤ ਹੋਇਆ ਗਿਆਨ ਹੈ। ਸੰਸਾਰ ਨੂੰ ਵੇਖਣ ਦਾ ਸਾਧਨ ਵਿਗਿਆਨ ਹੈ। ਜਿਤਨਾ ਸੰਸਾਰ ਦਾ ਬੋਧ ਵਿਗਿਆਨਕ ਕੋਲ ਹੁੰਦਾ ਹੈ, ਉਹ ਦੂਜਿਆਂ ਕੋਲ ਨਹੀਂ ਹੁੰਦਾ।

ਸੰਸਾਰ ਨੂੰ ਗੁਰਬਾਣੀ ਨੇ ਨਿਰੰਕਾਰ ਦੀ ਛਾਇਆ ਆਖਿਆ ਹੈ। ਨਿਰੰਕਾਰ ਅਸੀਮ ਹੈ–ਉਸ ਦੀ ਛਾਇਆ ਵੀ ਅਸੀਮ ਹੈ, ਮਹਾਨ ਹੈ। ਚਾਹੇ ਇਹ ਛਾਇਆ ਬਣਦੀ ਮਿਟਦੀ ਹੈ–ਪਰ ਫਿਰ ਵੀ ਉਸ ਵੱਡੇ ਦੀ ਵੱਡੀ ਛਾਇਆ ਹੈ। ਸੰਸਾਰ ਦੇ ਖੋਜੀਆਂ ਦਾ ਇਕ ਨਾਮ ਛਾਇਆਵਾਦੀ ਵੀ ਹੈ। ਨਿਰੰਕਾਰ ਪਕੜ ਵਿਚ ਨਹੀਂ ਆਇਆ–ਸੰਸਾਰ ਵੀ ਪਕੜ ਵਿਚ ਨਹੀਂ ਆ ਸਕਿਆ। ਕ੍ਰਿਤ ਤੋਂ ਕਰਤੇ ਦਾ ਬੋਧ ਮਿਲਦਾ ਹੈ। ਕੁਦਰਤ ਤੋਂ ਕਾਦਰ ਦਾ ਪਤਾ ਚਲਦਾ ਹੈ :

ਬਲਿਹਾਰੀ ਕੁਦਰਤ ਵਸਿਆ ॥
ਤੇਰਾ ਅੰਤੁ ਨ ਜਾਈ ਲਖਿਆ ॥
(ਵਾਰ ਆਸਾ)

ਵਨਸਪਤ ਸ਼ਾਸਤ੍ਰੀ ਜਦ ਵਨਸਪਤੀ ਦੀਆਂ ਖੋਜ-ਭਰਪੂਰ ਹਾਲਤਾਂ ਦਸਦੇ ਹਨ ਤਾਂ ਦੰਗ ਰਹਿ ਜਾਈਦਾ ਹੈ। ਵਨਸਪਤੀ ਵਿਚ ਕੁਝ ਠੰਢੇ ਤੇ ਗਰਮ ਤੇ ਕੁਛ ਅਤੀ ਗਰਮ ਮਿਜ਼ਾਜ ਦੇ ਹੁੰਦੇ ਹਨ। ਮਨੁੱਖ ਜਿਵੇਂ ਵੱਖ ਵੱਖ ਮਿਜ਼ਾਜ ਦੇ ਵੱਖ ਵੱਖ ਨਸਲਾਂ ਦੇ ਹਨ–ਵਨਸਪਤੀ ਵਿਚ ਅਨੇਕਾਂ ਹੀ ਨਸਲਾਂ ਹਨ ਤੇ ਵੱਖ ਵੱਖ ਵਨਸਪਤੀ ਆਪਣੇ ਅਨੁਕੂਲ ਵਾਤਾਵਰਨ ਵਿਚ ਪਨਪਦੀ ਹੈ। ਅੰਬਾਂ ਦੇ ਬੂਟੇ ਬਰਫ਼ਾਨੀ ਪਹਾੜਾਂ ਤੇ ਨਹੀਂ ਲਗਦੇ, ਪਰ ਬਾਦਾਮ, ਅਖ਼ਰੋਟ ਗਰਮ ਇਲਾਕਿਆਂ ਵਿਚ ਨਹੀਂ ਉਗਦੇ–ਅਨਕੂਲ

ਵਾਤਾਵਰਨ ਵਿਚ ਹੀ ਵੱਖ ਵੱਖ ਵਨਸਪਤੀ ਪ੍ਰਫੁਲਤ ਹੁੰਦੀ ਹੈ । ਵਨਸਪਤੀ ਦੀਆਂ ਕਿਤਨੀਆਂ ਕਿਸਮਾਂ ਹਨ–ਇਹ ਤੈਦਾਦ ਅਜੇ ਤਕ ਗਿਣੀ ਨਹੀਂ ਜਾ ਸਕਦੀ । ਵਨਸਪਤੀ ਦਾ ਹਰ ਪੱਤਾ, ਫਲ, ਫੁਲ ਆਪਣੇ ਆਪ ਵਿਚ ਮਹਾਨ ਰਹਸ ਛੁਪਾਈ ਬੈਠਾ ਹੈ । ਵਨਸਪਤੀ ਦੇ ਗਹਿਰੇ ਰਾਜ਼ ਵਨਸਪਤੀ ਸ਼ਾਸਤ੍ਰੀ ਯਾ ਵੈਦ ਕੋਲ ਹੁੰਦੇ ਹਨ। ਚੰਦਨ, ਗੁਲਾਬ ਵਨਸਪਤੀ ਵਿਚ ਸਿਖ਼ਰ ਤੇ ਪਹੁੰਚੇ ਹੋਏ ਹਨ ।

ਪਸ਼ੂਆਂ ਦੀ ਦੁਨੀਆਂ ਸੰਸਾਰ ਵਿਚ ਅਜੂਬਾ ਹੈ। ਕੁਛ ਪਸ਼ੂ ਮਨੁੱਖੀ ਵਿਕਾਸ ਵਿਚ ਮਹਾਨ ਸਹਾਇਕ ਹੋਏ ਹਨ–ਗਊ, ਬੈਲ, ਘੋੜੇ, ਹਾਥੀ, ਊਠ, ਖੋਤੇ, ਬੱਕਰੀਆਂ, ਭੇਡਾਂ ਮਨੁੱਖਾਂ ਦੇ ਸਦੀਆਂ ਤੋਂ ਸਾਥੀ ਬਣੇ ਹੋਏ ਹਨ। ਅਨੰਤ ਪਸ਼ੂ-ਪਖਸ਼ੀ ਹਨ, ਜੋ ਅਜੇ ਮਨੁੱਖ ਦੀ ਦ੍ਰਿਸ਼ਟੀ ਵਿਚ ਨਹੀਂ ਆਏ ।

ਜੰਤੂਆਂ ਨੂੰ ਤਿੰਨ ਸ਼ਰੇਣੀਆਂ ਵਿਚ ਵੰਡਿਆ ਗਿਆ ਹੈ : ਥਲ ਜੰਤੂ, ਨਭ ਜੰਤੂ ਤੇ ਜਲ ਜੰਤੂ । ਜ਼ਮੀਨ ਤੇ ਵਿਚਰਨ, ਆਕਾਸ਼ ਵਿਚ ਉੱਡਨ ਵਾਲੇ ਤੇ ਜਲ ਅੰਦਰ ਰਹਿਣ ਵਾਲੇ । ਸਾਡੇ ਦੇਸ਼ ਦੇ ਪ੍ਰਾਚੀਨ ਖੋਜੀਆਂ ਨੇ ਚੌਰਾਸੀ ਲੱਖ ਤਰ੍ਹਾਂ ਦੇ ਜੀਵ ਦੱਸੇ ਹਨ–ਜਿਸ ਵਿਚ ਬਿਆਲੀਸ ਲੱਖ ਕਿਸਮਾਂ ਜਲ ਵਿਚ, ਇੱਕੀ ਲੱਖ ਥਲ ਤੇ ਇੱਕੀ ਲੱਖ ਆਕਾਸ਼ ਵਿਚ ਉੱਡਨ ਵਾਲੇ ਹਨ। ਇਹ ਅਧਿਆਤਮ ਦ੍ਰਿਸ਼ਟ ਨਾਲ ਵੇਖਿਆ ਗਿਆ ਹੋਵੇਗਾ–ਕਿਉਂਕਿ ਵਿਗਿਆਨਕ ਦ੍ਰਿਸ਼ਟ ਤਾਂ ਅਜੇ ਇਸ ਗਿਣਤੀ ਤਕ ਨਹੀਂ ਪੁੱਜੀ। ਅਤੀ ਸੂਖ਼ਮ ਜੰਤੂ ਜੋ ਇਸ ਅੱਖ ਨਾਲ ਨਹੀਂ ਵੇਖੇ ਜਾ ਸਕਦੇ ਤੇ ਅਸਥੂਲ ਜਾਨਵਰ ਜੋ ਸਾਗਰ ਵਿਚ ਹਨ–ਪੂਰਨ ਪਹੁੰਚ ਉਨ੍ਹਾਂ ਤਕ ਨਹੀਂ ਹੋ ਸਕਦੀ। ਕਦੀ ਕਦੀ ਚਿੜੀਆ-ਘਰਾਂ ਅੰਦਰ ਸੰਸਾਰ ਦੇ ਇਹ ਅਜੂਬੇ ਵੇਖਣ ਨੂੰ ਮਿਲਦੇ ਹਨ। ਪਸ਼ੂ-ਪਖਸ਼ੀ, ਕੀੜੇ, ਮਕੌੜੇ ਤੇ ਜਲ-ਜੰਤੂਆਂ ਦਾ ਇਤਨਾ ਵੱਡਾ ਪਸਾਰਾ ਹੈ ਜੋ ਗਣਿਤ ਤੋਂ

ਪਰੇ ਹੈ। ਸਿਰਫ ਮਨੁੱਖ, ਮਨੁੱਖਾਂ ਦੀ ਗਿਣਤੀ ਕਰ ਸਕਿਆ ਹੈ। ਕੋਈ ਸਾਢੇ ਚਾਰ ਅਰਬ ਦੇ ਕਰੀਬ ਮਨੁੱਖ ਪ੍ਰਿਥਵੀ ਤੇ ਵਿਚਰ ਰਹੇ ਹਨ ਪਰ ਕੀੜੇ ਮਕੌੜੇ ਕਿਤਨੇ ਹਨ, ਕਿਤਨੀ ਤਰ੍ਹਾਂ ਦੀ ਵਨਸਪਤੀ ਹੈ, ਚੌਪਾਇ ਜਾਨਵਰ ਕਿਤਨੇ ਹਨ, ਪਖਸ਼ੀ ਕਿਤਨੇ ਹਨ–ਇਹ ਗਣਿਤ ਤੋਂ ਪਰੇ ਹੈ। ਪਹਾੜ, ਦਰਿਆ, ਨਦੀਆਂ, ਨਾਲੇ, ਸਾਗਰ, ਝੀਲਾਂ, ਖੋਜੀ ਦੇ ਜ਼ਿਹਨ ਨੂੰ ਅੰਦੋਲਤ ਕਰਦੇ ਹਨ। ਅਨੰਤ ਗ੍ਰਿਹ, ਨਛੱਤਰ, ਸਿਆਰੇ, ਸੂਰਜ ਤੇ ਚੰਦ੍ਰਮਾਂ ਤੇ ਅਨੰਤ ਪ੍ਰਿਥਵੀਆਂ ਹਨ।

ਕਈ ਅਰਬ ਸੂਰਜਾਂ ਦਾ ਪਤਾ ਚਲ ਚੁਕਾ ਹੈ : ਪੁਰਾਣੇ ਵੇਦ ਕਾਲ ਦੇ ਦੇਵਤੇ, ਰਿਸ਼ੀ, ਬ੍ਰਹਮਾ ਜੀ ਨੇ ਸੰਸਾਰ ਨੂੰ ਪੂਰਨ ਤੌਰ ਤੇ ਜਾਨਣ ਦੀ ਕੋਸ਼ਸ਼ ਕੀਤੀ ਤੇ ਵਿਸ਼ਨੂੰ ਮਦਦਗਾਰ ਹੋਇਆ ਖੋਜ ਕਰਨ ਵਿਚ–ਪਰ ਖੋਜਦਿਆਂ ਖੋਜਦਿਆਂ ਬੁੱਢਾ ਹੋ, ਬ੍ਰਹਮੇ ਨੇ ਆਖਿਆ ਅਜੇ ਹੋਰ, ਅਜੇ ਹੋਰ, ਇਹ ਵੀ ਨਹੀਂ, ਇਹ ਵੀ ਨਹੀਂ, ਨੇਤੀ ਨੇਤੀ ਦੀ ਧੁਨ ਉਚਾਰਨ ਕੀਤੀ :

ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥
ਆਗੈ ਅੰਤੁ ਨ ਪਾਇਓ ਤਾਕਾ ਕੰਸੁ ਛੇਦਿ ਕਿਆ ਵਡਾ ਭਇਆ ॥
(ਆਸਾ ਮਹਲਾ ੧, ਪੰਨਾ ੩੫੦)

**ਜਦ ਸੰਸਾਰ ਦਾ ਅੰਤ ਨ ਪਾ ਸਕਿਆ ਤਾਂ ਵਿਸਮਾਦ ਹੋ ਗਿਆ। ਅਸਥੂਲ ਜਗਤ ਪਹੁੰਚ ਤੋਂ ਪਰੇ ਹੈ ਤੇ ਅਤੀ ਸੂਖਮ ਉਹ ਪ੍ਰਮਾਤਮਾ ਕਿਵੇਂ ਪਕੜ ਵਿਚ ਆਵੇ? ਵਿਗਿਆਨ ਭਾਵੇਂ ਅੱਜ ਚਰਮ ਸੀਮਾ ਤੇ ਹੈ ਪਰ ਵਿਗਿਆਨ ਦੀ ਸਾਰੀ ਖੋਜ ਸਾਗਰ ਦੇ ਸਾਮ੍ਹਣੇ ਬੂੰਦ ਸਮਾਨ ਹੈ। ਯੂਨਾਨ ਦਾ ਪ੍ਰਸਿੱਧ ਦਾਰਸ਼ਨਿਕ ਸੰਤ ਸਮੁੰਦਰ ਦੇ ਤਟ ਤੇ ਟਹਿਲ ਰਿਹਾ ਸੀ– ਸਾਗਰ ਦੇ ਤਟ ਤੇ ਇਕ ਮਾਸੂਮ ਬੱਚਾ ਰੋਂਦਾ ਹੋਇਆ ਵਿਖਾਈ ਦਿੱਤਾ। ਤਰਸ ਆਇਆ ਬੱਚੇ ਦੇ ਸਿਰ ਤੇ ਹੱਥ ਰੱਖ ਕਹਿਣ ਲੱਗਾ, ਕਿਉਂ ਰੋ ਰਿਹਾ ਹੈਂ? ਤਾਂ ਬਾਲਕ ਬੋਲਿਆ–ਬਾਬਾ, ਮੇਰੇ ਹੱਥ ਵਿਚ ਪਿਆਲਾ ਵੇਖ**

ਰਿਹਾ ਹੈਂ–ਮੈਂ ਸਾਰਾ ਸਮੁੰਦਰ ਇਸ ਵਿਚ ਭਰਨਾ ਚਾਹੁੰਦਾ ਹਾਂ ਪਰ ਸਾਗਰ ਮੇਰੇ ਪਿਆਲੇ ਵਿਚ ਨਹੀਂ ਆਂਵਦਾ। ਸਾਗਰ ਬਚ ਰਹਿੰਦਾ ਹੈ–ਇਹ ਕਿਉਂ ਬਚ ਰਹਿੰਦਾ ਹੈ ? ਮੇਰੇ ਪਿਆਲੇ ਵਿਚ ਕਿਉਂ ਨਹੀਂ ਆਂਵਦਾ ?

ਬੱਚੇ ਦੇ ਇਹ ਬੋਲ ਸੁਣ ਸੁਕਰਾਤ ਰੋਣ ਲੱਗ ਪਿਆ ਤਾਂ ਬੱਚਾ ਹੈਰਾਨ ਹੋ ਕੇ ਪੁੱਛਣ ਲੱਗ ਪਿਆ ਕਿ ਬਾਬਾ ਤੇਰਾ ਪਿਆਲਾ ਕਿਥੇ ਹੈ–ਤੂੰ ਵੀ ਮੇਰੀ ਤਰ੍ਹਾਂ ਰੋਵਣ ਲੱਗ ਪਿਆ ਹੈਂ ? ਸੁਕਰਾਤ ਕਹਿਣ ਲਗਿਆ, ਤੂੰ ਸਾਗਰ ਨੂੰ ਪਿਆਲੇ ਵਿਚ ਭਰਨਾ ਚਾਹੁੰਦਾ ਹੈਂ, ਮੈਂ ਦਿਮਾਗ਼ ਦੇ ਪਿਆਲੇ ਵਿਚ ਸਾਰਾ ਸੰਸਾਰ ਭਰਨਾ ਚਾਹੁੰਦਾ ਹਾਂ। ਅੱਜ ਸਮਝ ਪਈ ਕਿ ਸਾਗਰ ਪਿਆਲੇ ਵਿਚ ਨਹੀਂ ਸਮਾਏਗਾ।

ਬੱਚੇ ਨੇ ਪਿਆਲਾ ਸਾਗਰ ਵਿਚ ਸੁੱਟ ਦਿੱਤਾ ਤੇ ਆਖਿਆ ਕਿ ਹੇ ਸਾਗਰ ! ਜੇ ਤੂੰ ਮੇਰੇ ਪਿਆਲੇ ਵਿਚ ਨਹੀਂ ਆ ਸਕਦਾ ਤਾਂ ਨਾ ਸਹੀ, ਮੇਰਾ ਪਿਆਲਾ ਤਾਂ ਤੇਰੇ ਵਿਚ ਸਮਾ ਸਕਦਾ ਹੈ। ਹਾਂ, ਮਨੁੱਖ ਹੀ ਸੰਸਾਰ ਵਿਚ ਸਮਾ ਜਾਂਦਾ ਹੈ, ਸਾਰਾ ਸੰਸਾਰ ਮਨੁੱਖ ਵਿਚ ਨਹੀਂ ਸਮਾ ਸਕਦਾ।

ਵਿਗਿਆਨ ਦੀ ਖੋਜ ਦੇ ਨਿੱਤ ਨਵੇਂ ਅਜੂਬੇ ਹੈਰਾਨ ਕਰਦੇ ਹਨ–ਪਰ ਵਿਗਿਆਨ ਦੀ ਖੋਜ ਤਾਂ ਇਕ ਜ਼ਰਰੇ ਦੀ ਪੂਰਨ ਖੋਜ ਵੀ ਨਹੀਂ ਹੋ ਸਕਦੀ। ਸੰਸਾਰ ਇਸ ਅਸਥੂਲ ਅੱਖ ਨਾਲ ਵੇਖਿਆ ਜਾ ਸਕਦਾ ਹੈ–ਇਸ ਵਾਸਤੇ ਸੰਸਾਰ ਜ਼ਿਆਦਾ ਪ੍ਰਭਾਵਤ ਕਰਦਾ ਹੈ। ਜੋ ਸੰਸਾਰ ਤੋਂ ਪ੍ਰਭਾਵਤ ਹੈ–ਸੰਸਾਰ ਵਿਚ ਲੀਨ ਹੋ ਗਿਆ–ਉਹ ਸੰਸਾਰੀ ਕਹਿਲਾਂਦਾ ਹੈ, ਨਿਰੰਕਾਰੀ ਉਹ, ਜੋ ਨਿਰੰਕਾਰ ਵਿਚ ਲੀਨ ਹੋਇਆ।

ਸੰਸਾਰ ਰੋਜ਼ ਬਣ ਰਿਹਾ ਹੈ–ਮਿਟ ਰਿਹਾ ਹੈ–ਜੀਵ ਜੰਮ ਰਹੇ ਹਨ–ਜੀਵ ਮਰ ਰਹੇ ਹਨ–ਕੁਛ ਦੀਪ ਉਭਰ ਰਹੇ ਹਨ–ਪੁਰਾਣੇ ਗ਼ਰਕ

ਹੋ ਰਹੇ ਹਨ। ਸੁੱਕੇ ਪੱਤੇ ਝੜ ਰਹੇ ਹਨ–ਨਵੇਂ ਹਰੇ ਆ ਰਹੇ ਹਨ। ਸਿਆਰੇ ਸਿਤਾਰੇ ਰੋਜ਼ ਨਵੇਂ ਪੈਦਾ ਹੋ ਰਹੇ ਹਨ–ਪਰ ਰੋਜ਼ ਹੀ ਟੁੱਟ ਰਹੇ ਹਨ–ਮਿਟ ਰਹੇ ਹਨ। ਪ੍ਰਿਥਵੀਆਂ ਮਿਟ ਰਹੀਆਂ ਹਨ–ਨਵੀਆਂ ਪੈਦਾ ਹੋ ਰਹੀਆਂ ਹਨ। ਸੂਰਜ ਮਿਟ ਰਹੇ ਹਨ–ਨਵੇਂ ਉਭਰ ਰਹੇ ਹਨ। ਇਹ ਬਨਣਾ ਤੇ ਮਿਟਣਾ ਵਿਆਪਕ ਹੈ ਤੇ ਅਸੀਮ ਹੈ। ਹਰ ਵਸਤੂ ਹਸਤੀ ਉੱਚੀ ਉਠਦੀ ਹੈ ਤੇ ਸਿਖ਼ਰ ਨੂੰ ਛੂਹ, ਥਲੇ ਆਂਵਦੀ ਹੈ। ਪਹਾੜ ਇਕ ਸਿਖ਼ਰ ਤੇ ਪੁੱਜ, ਖੁਰਨਾ ਸ਼ੁਰੂ ਹੋ ਜਾਂਦੇ ਹਨ। ਆਪਣੀ ਚਮਕ ਦਮਕ, ਲਿਸ਼ਕ ਦੀ ਸਿਖ਼ਰ ਪੁੱਜ, ਸੂਰਜ, ਚੰਦ, ਤਾਰੇ ਮਿਟ ਜਾਂਦੇ ਹਨ। ਮਨੁੱਖੀ ਜ਼ਿੰਦਗੀ ਚਾਲ੍ਹੀ ਸਾਲ ਤਕ ਸ਼ਿਖ਼ਰ ਨੂੰ ਛੂੰਹਦੀ ਹੈ–ਫਿਰ ਥਲੇ ਆਵਨਾ ਸ਼ੁਰੂ ਹੋ ਜਾਂਦੀ ਹੈ :

ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ
ਸਠੀ ਕੇ ਬੋਢੇਪਾ ਆਵੈ ॥
(ਸਲੋਕ ਮਹਲਾ ੧, ਪੰਨਾ ੧੩੮)

ਜੋ ਕੁਛ ਸ਼ਰੀਰ ਵਿਚ ਬਨਣਾ ਹੁੰਦਾ ਹੈ–ਚਾਲ੍ਹੀ ਸਾਲ ਤਕ ਬਣ ਜਾਂਦਾ ਹੈ–ਫਿਰ ਮਿਟਣਾ ਸ਼ੁਰੂ ਹੋ ਜਾਂਦਾ ਹੈ। ਇਹ ਨਿਯਮ ਵਧਣਾ ਤੇ ਫਿਰ ਘਟਨਾ ਹਰ ਇਕ ਹਸਤੀ ਅਤੇ ਵਸਤੂ ਤੇ ਲਾਗੂ ਹੈ :

ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਯਤ੍ਰ ਗਗਨੰ ॥
ਘਟੰਤ ਬਸੁਧਾ ਗਿਰਿ ਤਰ ਸਿਖੰਡੰ ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥
(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ ੧੩੫੪)

ਜੋ ਜੰਮਿਆ ਹੈ–ਉਹ ਇਕ ਸਿਖ਼ਰ ਤਕ ਵਧੇਗਾ ਤੇ ਫਿਰ ਮਿਟੇਗਾ– ਨਿਰੰਕਾਰ ਅਜੋਨੀ ਹੈ। ਇਸ ਵਾਸਤੇ ਉਸ ਵਿਚ ਘਟਨਾ ਵਧਣਾ ਨਹੀਂ ਹੈ :

ਨ੍ਹਾ ਘਾਟ ਹੈ ਬਾਧ ਹੈ ਨ ਘਾਟ ਬਾਧ ਹੋਤ ਹੈ ॥ (ਅਕਾਲ ਉਸਤਤ)

ਸੰਸਾਰ ਵਿਚ ਅਦੁੱਤੀ ਰਚਨਾ ਨਿਰੰਕਾਰ ਦੀ ਮਨੁੱਖੀ ਮਨ (ਦਿਮਾਗ) ਹੈ। ਮਨੁੱਖੀ ਮਨ ਸੰਸਾਰ ਨੂੰ ਆਪਣੇ ਅਨੁਕੂਲ ਕਰਨ ਵਿਚ ਆਦਿ ਕਾਲ ਤੋਂ ਲਗਿਆ ਹੋਇਆ ਹੈ। ਦਰਿਆਵਾਂ ਨੂੰ ਬੰਨ੍ਹ ਲਾ, ਆਪਣੀ ਮਰਜ਼ੀ ਅਨੁਸਾਰ ਵਰਤਨ ਤੇ ਚਲਾਨ ਵਿਚ ਸਮਰੱਥ ਹੋਇਆ ਹੈ। ਧਰਤੀ ਨੂੰ ਹਮਵਾਰ (ਪੱਧਰਾ) ਕਰ, ਉਸ ਵਿਚ ਮਨ ਭਾਂਵਦੇ ਪਦਾਰਥ ਪੈਦਾ ਕਰਨ ਵਿਚ ਮੁਹਾਰਤ ਹਾਸਿਲ ਕੀਤੀ ਹੈ। ਪਹਾੜਾਂ ਵਿਚ ਰਸਤੇ ਤੇ ਬੰਜਰ ਜ਼ਮੀਨਾਂ ਗੁਲਸਤਾਨ ਬਣਾਈਆਂ ਹਨ।

ਬੱਦਲਾਂ ਵਿਚ ਚਮਕਦੀ ਬਿਜਲੀ ਨੂੰ, ਆਪਣੀ ਸ਼ਕਤੀ ਨਾਲ ਬਣਾ, ਆਪਣੀ ਨਿਜੀ ਵਰਤੋਂ ਵਿਚ ਲਿਆਇਆ ਹੈ। ਅਗਨੀ ਅੱਜ ਤਰ੍ਹਾਂ ਤਰ੍ਹਾਂ ਦੀ ਸੇਵਾ ਵਿਚ ਜੁਟੀ ਹੈ। ਵਾਯੂ ਨੂੰ ਅਨੁਕੂਲ (ਵਾਤਅਨੁਕੂਲ) ਕਰਨ ਵਿਚ ਸਮਰੱਥ ਹੋਇਆ ਹੈ। ਸੰਸਾਰ ਦੀ ਸ਼ਕਤੀ ਨੂੰ ਆਪਣੇ ਅਨੁਕੂਲ ਕਰੀਏ ਤਾਂ ਸੁਖ ਮਿਲਦਾ ਹੈ-ਪਰ ਖ਼ੁਦ ਮਨੁੱਖ ਨਿਰੰਕਾਰ ਦੀ ਮਰਜ਼ੀ ਅਨੁਕੂਲ ਹੋ ਜਾਵੇ ਤਾਂ ਪਰਮ ਅਨੰਦ ਮਿਲਦਾ ਹੈ। ਸਭ ਕੁਛ ਆਪਣੇ ਅਨੁਕੂਲ ਕਰਨਾ ਚਾਹੁੰਦਾ ਹੈ-ਪਰ ਇਹ ਖ਼ੁਦ ਕਿਸੇ ਦੇ ਅਨੁਕੂਲ ਨਹੀਂ ਹੋਣਾ ਚਾਹੁੰਦਾ।

ਮਨੁੱਖ ਜਦ ਸੰਸਾਰ ਦੀਆਂ ਕੁਝ ਜੜ੍ਹ ਸ਼ਕਤੀਆਂ ਆਪਣੇ ਅਨੁਕੂਲ ਕਰਨ ਵਿਚ ਸਮਰੱਥ ਹੋਇਆ ਤਾਂ ਮਨੁੱਖ ਨੇ ਮਨੁੱਖ ਨੂੰ ਵੀ ਆਪਣੇ ਅਨੁਕੂਲ ਕਰਨ ਦੀ ਕੋਸ਼ਿਸ਼ ਕੀਤੀ-ਤੇ ਜਿਥੇ ਇਸ ਕੋਸ਼ਿਸ਼ ਵਿਚ ਸਫਲ ਨ ਹੋਇਆ ਉਥੇ ਲੰਬਾ ਸੰਘਰਸ਼ ਤੇ ਹਿੰਸਾ ਪੈਦਾ ਹੋਈ। ਦੂਜਾ ਅਗਰ ਮੇਰੇ ਅਨੁਕੂਲ ਨਹੀਂ ਤਾਂ ਉਸ ਨੂੰ ਰਹਿਣ ਦਾ, ਜੀਵਨ ਦਾ ਕੋਈ ਹੱਕ ਨਹੀਂ।

ਮਨੁੱਖ ਦੀ ਇਸ ਸੋਚਣੀ ਨੇ ਪ੍ਰਿਥਵੀ ਨੂੰ ਕਈ ਦਫ਼ਾ ਖ਼ੂਨ ਨਾਲ ਰੰਗਿਆ ਹੈ। ਸੱਚਾਈ ਤਾਂ ਇਹ ਹੈ ਕਿ ਮਨੁੱਖ ਨਿਰੰਕਾਰ ਨੂੰ ਵੀ ਆਪਣੇ ਅਨੁਕੂਲ ਕਰਨ ਵਿਚ ਲਗਿਆ ਹੈ। ਮਨੁੱਖ ਆਕਾਰ ਹੈ ਤੇ ਇਸ ਨੇ

ਪ੍ਰਮਾਤਮਾ ਦਾ ਆਕਾਰ (ਮੂਰਤੀ) ਬਣਾਇਆ। ਮਨੁੱਖ ਨੂੰ ਭੁੱਖ ਪਿਆਸ ਲਗਦੀ ਹੈ–ਭੋਗ ਲਗਾਨ ਦੀ ਪ੍ਰਥਾ ਚਲੀ–ਸਰਦੀ ਗਰਮੀ, ਜਨਮ ਮਰਨ ਵੀ ਜੋੜਿਆ ਗਿਆ। ਸੰਸਾਰ ਵਿਚ ਜੋ ਕੁਛ ਮਿਲਦਾ ਹੈ–ਭਜ ਦੌੜ ਕੇ ਹੀ ਮਿਲਦਾ ਹੈ। ਅਠਾਹਠ ਤੀਰਥਾਂ ਦਾ ਭਰਮਨ ਪ੍ਰਭੂ-ਪ੍ਰਾਪਤੀ ਲਈ ਅਰੰਭ ਹੋਇਆ। ਸਾਰੀ ਦੁਨੀਆਂ ਵਿਚ ਧਰਮ ਧੰਦਾ ਬਣ ਕੇ ਰਹਿ ਗਿਆ ਹੈ।

ਸੰਸਾਰ ਵਿਚ ਮਨੁੱਖ ਨੇ ਬਹੁਤ ਕੁਛ ਸ਼ਿੰਗਾਰਿਆ ਹੈ। ਪੱਥਰ ਨੂੰ ਹੱਥ ਲਾ, ਖ਼ੂਬਸੂਰਤ ਮੂਰਤੀ ਦੀ ਸ਼ਕਲ ਦਿੱਤੀ। ਸੋਨੇ ਨੂੰ ਗਹਿਣਿਆਂ ਦਾ ਰੂਪ ਦਿੱਤਾ। ਲੋਹੇ ਨੂੰ ਕਾਰਆਮਦ ਵਸਤੂਆਂ ਵਿਚ ਬਦਲਿਆ। ਲੱਕੜ ਨੂੰ ਸੰਵਾਰ ਖ਼ੂਬਸੂਰਤ ਇਮਾਰਤੀ ਸਾਮਾਨ ਵਿਚ ਬਦਲਿਆ। ਕਪਾਸ ਨੂੰ ਕਪੜੇ ਦੀ ਸ਼ਕਲ ਤੇ ਚਮੜੇ ਨੂੰ ਜੁੱਤੀਆਂ ਦਾ ਰੂਪ ਦਿੱਤਾ। ਸੰਵਰੀਆਂ ਹੋਈਆਂ, ਸ਼ਿੰਗਾਰੀਆਂ ਹੋਈਆਂ ਵਸਤੂਆਂ ਮਨੁੱਖ ਨੂੰ ਚੰਗੀਆਂ ਲਗਦੀਆਂ ਹਨ–ਸ਼ਿੰਗਾਰੇ ਹੋਏ ਮਨੁੱਖ ਪ੍ਰਮਾਤਮਾ ਨੂੰ ਚੰਗੇ ਲਗਦੇ ਹਨ। ਸੰਵਾਰੀਆਂ ਹੋਈਆਂ ਵਸਤੂਆਂ ਕਾਬਲੇ-ਕਬੂਲ ਹਨ। ਸੰਵਰੇ ਹੋਏ ਮਨੁੱਖ ਅਕਾਲ ਪੁਰਖ ਨੂੰ ਕਾਬਲੇ-ਕਬੂਲ ਹਨ :

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥
(ਸਲੋਕ ਫਰੀਦ ਜੀ)

ਮਨੁੱਖ ਸਭ ਕੁਝ ਆਪਣਾ ਕਰਨਾ ਚਾਹੁੰਦਾ ਹੈ–ਇਹ ਕਿਸੇ ਦਾ ਹੋਣਾ ਨਹੀਂ ਚਾਹੁੰਦਾ। ਮਨੁੱਖੀ ਦੁਨੀਆਂ ਵਿਚ ਜੋ ਅਧਿਕ ਤਨਾਉ ਹੈ ਇਸੇ ਕਰ ਕੇ ਹੈ। ਜੇ ਸਭ ਕੁਛ ਤੂੰ ਆਪਣਾ ਕਰਨਾ ਚਾਹੁੰਦਾ ਹੈਂ ਤਾਂ ਤੂੰ ਵੀ ਕਿਸੇ ਦਾ ਹੋ। ਸੰਸਾਰ ਤੇਰੇ ਲਈ ਹੈ–ਤੂੰ ਨਿਰੰਕਾਰ ਲਈ ਹੈਂ :

ਬੰਦਾ ਪੈਦਾ ਸ਼ੁਦ ਬਰਾਇ ਬੰਦਗੀ।
... ... ...
ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ।
ਵਗਰਨਹ ਜ਼ੌਕਿ ਚੁਨੀਂ ਆਮਦਨ ਨਬੂਦ ਮਰਾ।
(ਭਾਈ ਨੰਦ ਲਾਲ ਜੀ)

ਭਾਈ ਸਾਹਿਬ ਦਾ ਕਹਿਣਾ ਹੈ ਕਿ ਮੇਰੇ ਆਵਨ ਦਾ ਕਾਰਨ ਬੰਦਗੀ ਹੋ ਸਕਦਾ ਹੈ। ਵ੍ਰਨਾ ਖਾਂਦਾ ਪੀਂਦਾ ਤਾਂ ਮੈਂ ਹੋਰ ਜੂਨੀਆਂ ਵਿਚ ਵੀ ਰਿਹਾ ਹਾਂ। ਸੰਸਾਰ ਵਿਚ ਜਨਮ ਲੈ ਕੇ ਅਗਰ ਮਰਨਾ ਵੀ ਸੰਸਾਰ ਦੀ ਵਾਸ਼ਨਾ ਵਿਚ ਹੋ ਗਿਆ ਤਾਂ ਇਹ ਬੰਦਾ ਇਮਤਿਹਾਨ ਵਿਚ ਫੇਲ੍ਹ ਹੋ ਗਿਆ। ਸੰਸਾਰ ਵਿਚ ਜਨਮ ਹੋਵੇ ਤੇ ਮਰਨਾ ਪ੍ਰਭੂ-ਪਿਆਰ ਵਿਚ ਹੋਵੇ ਤਾਂ ਜੀਵਨ ਸਫਲ ਹੋ ਗਿਆ।

ਸੰਸਾਰ ਵਿਚ ਬਹੁਤੀ ਖਿੱਚ ਧਨ ਤੇ ਰੂਪ ਦੀ ਹੁੰਦੀ ਹੈ–ਫਿਰ ਰਾਜ-ਸੱਤਾ ਦੀ ਭੁੱਖ, ਖਾਣਾ ਪੀਣਾ ਤੇ ਚੰਗਾ ਪਹਿਨਣ ਦੀ ਵਾਸ਼ਨਾ ਬੜੇ ਪ੍ਰਬਲ ਰੂਪ ਵਿਚ ਉਜਾਗਰ ਹੁੰਦੀ ਹੈ। ਇਸਤ੍ਰੀ ਯਾ ਪੁਰਖ, ਪੁੱਤਰ ਭਾਈ ਭੈਣਾਂ ਤੇ ਮਿੱਤ੍ਰਾਂ ਦੀ ਖਿੱਚ ਬੜੀ ਪ੍ਰਬਲ ਹੁੰਦੀ ਹੈ। ਫਿਰ ਗਿਆਨ ਦੀ ਸੰਸਾਰ ਨੂੰ ਜਾਨਣ ਦੀ ਭੁੱਖ ਇਤਨੀ ਪ੍ਰਬਲ ਹੋ ਜਾਂਦੀ ਹੈ–ਕਿ ਨਿਰੰਕਾਰ ਦੀ ਭੁੱਖ ਪੈਦਾ ਹੀ ਨਹੀਂ ਹੁੰਦੀ।

ਛਾਇਆ ਦੇ ਪ੍ਰਭਾਵ ਹੇਠ ਆ, ਜਿਸ ਦੀ ਇਹ ਛਾਇਆ ਸੀ–ਭੁੱਲ ਗਿਆ ਉਸ ਨੂੰ–ਛਾਇਆ ਨੂੰ ਹੀ ਦੁਰਲੱਭ ਸਮਝ ਲਿਆ। ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ ਕਿ ਇਹ ਸਭ ਕੁਛ ਦੁਰਲੱਭ ਨਹੀਂ, ਦੁਰਲੱਭ ਤਾਂ ਇਕ ਪ੍ਰਮਾਤਮਾ ਦਾ ਨਾਮ ਹੈ, ਜੋ ਗੁਰੂ ਦੀ ਸੰਗਤ ਵਿਚੋਂ ਜਪ ਕੇ ਮਿਲਦਾ ਹੈ :

ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥
ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ ॥

ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ ॥
ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ ॥
ਦੁਰਲਭੰ ਏਕ ਭਗਵਾਨ ਨਾਮਹਿ ਨਾਨਕ ਲਬਧ੍ਹਿੰ ਸਾਧ ਸੰਗਿ ਕ੍ਰਿਪਾ ਪ੍ਰਭੰ ॥
(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ ੧੩੫)

ਆਤਮ-ਗਿਆਨੀ ਦੀ ਦ੍ਰਿਸ਼ਟ ਵਿਚ ਸੰਸਾਰ ਇਕ ਤਮਾਸ਼ਾ ਹੈ। ਇਥੇ ਕੋਈ ਜੰਮ ਰਿਹਾ ਹੈ, ਕੋਈ ਮਰ ਰਿਹਾ ਹੈ। ਦਿਨ ਹੋ ਰਿਹਾ ਹੈ–ਰਾਤ ਹੋ ਰਹੀ ਹੈ। ਦਿਨ ਤੇ ਰਾਤ ਦਾਈ ਦਾਇਆ ਹਨ–ਜਿਸ ਵਿਚ ਜੀਵ ਤਰ੍ਹਾਂ ਤਰ੍ਹਾਂ ਦੇ ਖੇਲ ਖੇਲਦੇ ਹਨ :

ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
(ਸਲੋਕੁ)

ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ ਕਿ ਮੈਂ ਜਗਤ ਦਾ ਤਮਾਸ਼ਾ ਹੀ ਵੇਖਣ ਆਇਆ ਹਾਂ :

ਮੈ ਹੋਂ ਪਰਮ ਪੁਰਖ ਕੋ ਦਾਸਾ ॥
ਦੇਖਨ ਆਯੋ ਜਗਤ ਤਮਾਸਾ ॥
(ਅਕਾਲ ਪੁਰਖ ਬਾਚ, ਚੌਪਈ)

ਜੋ ਖ਼ੁਸ਼ ਹੋ ਰਿਹਾ ਹੈ–ਉਹੀ ਦੁਖੀ ਹੋ ਜਾਂਦਾ ਹੈ। ਜੋ ਜੰਮ ਰਿਹਾ ਹੈ ਉਹੀ ਮਰ ਰਿਹਾ ਹੈ।

ਸੰਸਾਰ ਬਨਾਣ ਦਾ ਕੋਈ ਮੁੱਦਾ, ਕੋਈ ਮਕਸਦ ਅਕਾਲ ਪੁਰਖ ਦਾ ਨਹੀਂ ਹੈ ਅਗਰ ਅਕਾਲ ਪੁਰਖ ਵੀ ਕੋਈ ਮਕਸਦ ਰਖਦਾ ਹੈ ਤਾਂ ਅਕਾਲ ਪੁਰਖ ਵੀ ਅਧੂਰਾ ਪ੍ਰਤੀਤ ਹੋਵੇਗਾ–ਕਿਉਂਕਿ ਜਿਸ ਦੇ ਕਰਮ ਦਾ ਕੋਈ ਮਕਸਦ ਹੈ ਉਸ ਨੇ ਕਿਧਰੇ ਪੁੱਜਣਾ ਹੈ–ਉਸ ਦੀ ਕੋਈ ਮੰਜ਼ਿਲ ਹੈ ਤੇ ਮੰਜ਼ਿਲ ਤੇ ਪੁੱਜ ਕੇ ਵਿਸ਼ਰਾਮ ਹੋਵੇਗਾ। ਨਹੀਂ ਨਹੀਂ, ਅਕਾਲ ਪੁਰਖ

ਨੇ ਕਿਧਰੇ ਨਹੀਂ ਪੁੱਜਣਾ ਉਹ ਆਪਣੇ ਆਪ ਵਿਚ ਪੂਰਨ ਹੈ ਤਾਂ ਫਿਰ ਸੰਸਾਰ ਦੀ ਰਚਨਾ ਕਿਸ ਲਈ ਹੈ ? ਸੰਸਾਰ ਅਕਾਲ ਪੁਰਖ ਦਾ ਖੇਲ ਹੈ।

ਦਰਿਆ ਦੇ ਕੰਢੇ ਬੱਚੇ ਰੇਤ ਦੇ ਘਰ ਬੜੇ ਸ਼ੌਕ, ਚਾਓ, ਮਲ੍ਹਾਰ ਨਾਲ ਬਣਾਂਦੇ ਹਨ। ਸਾਰਾ ਧਿਆਨ ਬਨਾਣ ਵਿਚ ਜੁਟਿਆ ਹੋਇਆ ਹੈ– ਪਰ ਸ਼ਾਮ ਨੂੰ ਘਰ ਵਾਪਸ ਆਂਵਦੇ ਉਸੇ ਚਾਓ-ਮਲ੍ਹਾਰ ਨਾਲ ਤੋੜਦੇ ਹਨ। ਜੋੜਨਾ ਖ਼ੁਸ਼ੀ ਹੈ ਪਰ ਤੋੜਨਾ ਵੀ ਖ਼ੁਸ਼ੀ ਹੈ। ਇਸ ਵਾਸਤੇ ਬਨਾਣ ਤੇ ਮਿਟਾਣ ਵਿਚ ਅਕਾਲ ਪੁਰਖ ਸਦਾ ਇਕ-ਰਸ ਰਹਿੰਦਾ ਹੈ :

ਆਵਨ ਜਾਨੁ ਇਕੁ ਖੇਲੁ ਬਨਾਇਆ ॥
ਆਗਿਆਕਾਰੀ ਕੀਨੀ ਮਾਇਆ ॥

(ਸੁਖਮਨੀ)

ਜ ਇਸ ਰਾਜ਼ ਨੂੰ ਸਮਝ ਲੈਂਦਾ ਹੈ–ਮਾਨੋ ਉਸ ਨੇ ਈਸ਼ਵਰ ਦੇ ਸੁਭਾਵ ਨੂੰ ਪ੍ਰਾਪਤ ਕਰ ਲਿਆ। ਉਸ ਲਈ ਦੁਖ ਸੁਖ, ਜਨਮ ਮਰਨ, ਹਾਨ ਲਾਭ ਇਕ ਤਮਾਸ਼ਾ ਹੁੰਦਾ ਹੈ :

ਜਉ ਰਾਜ ਦੇਹਿ ਤਾਂ ਕਵਨ ਵਡਾਈ ॥
ਜੇ ਭੀਖ ਮੰਗਾਇ ਤਾਂ ਕਿਆ ਘਟ ਜਾਈ ॥

ਉਰਦੂ ਦੇ ਉਸਤਾਦ ਸ਼ਾਇਰ ਮਿਰਜ਼ਾ ਗ਼ਾਲਿਬ ਕਹਿੰਦੇ ਹਨ ਕਿ ਸਾਰਾ ਜਗਤ ਇਕ ਬੱਚੇ ਦਾ ਖੇਲ ਹੈ। ਤਖ਼ਤ ਸੁਲੇਮਾਨੀ ਤੇ ਹਜ਼ਰਤ ਈਸਾ ਦੇ ਮੋਅਜਜ਼ੇ ਰਿੱਧੀਆਂ ਸਿੱਧੀਆਂ ਵੀ ਇਕ ਬੱਚੇ ਦਾ ਖੇਲ ਹਨ। ਇਸ ਖੇਲ ਨੂੰ ਮੈਂ ਵੇਖ ਰਿਹਾ ਹਾਂ। ਇਹ ਮੇਰੇ ਜੀਵਨ ਦਾ ਮੁੱਦਾ ਨਹੀਂ ਹੈ :

ਬਾਜ਼ੀਚਾ-ਏ ਇਤਫਾਲ ਹੈ ਦੁਨੀਆ ਮੇਰੇ ਆਗੇ ॥
ਹੋਤਾ ਹੈ ਸ਼ਬੋ ਰੋਜ਼ ਤਮਾਸ਼ਾ ਮੇਰੇ ਆਗੇ ॥

ਇਕ ਖੇਲ ਹੈ ਔਰੰਗੇ ਸੁਲੇਮਾਂ ਮੇਰੇ ਨਜ਼ਦੀਕ,
ਇਕ ਬਾਤ ਹੈ ਅਜਾਜ਼ ਮਸੀਹਾ ਮੇਰੇ ਆਗੇ।

ਖੇਲ ਵਿਚ ਸਿਰਫ ਪ੍ਰਧਾਨ ਨਿਯਮ ਹੈ। ਖੇਲ ਵਿਚ ਅਗਰ ਨਿਯਮ ਨੂੰ ਤੋੜੀਏ ਤਾਂ ਖੇਲ ਖੇਲ ਨਹੀਂ ਰਹਿੰਦਾ ਔਰ ਨਿਯਮ ਤੋੜਨ ਵਾਲਾ ਬੇਈਮਾਨ ਬੁਰਾ ਪ੍ਰਤੀਤ ਹੁੰਦਾ ਹੈ। ਖੇਲ ਵਿਚ ਨਿਯਮ ਨੂੰ ਤੋੜਨ ਵਾਲੇ ਨੂੰ ਬਰਦਾਸ਼ਤ ਕਰਨਾ ਕਠਿਨ ਹੈ–ਕਿਉਂਕਿ ਖੇਲ ਵਿਚ ਕੁਛ ਮਿਲਣਾ ਯਾ ਜਾਣਾ ਤਾਂ ਹੈ ਨਹੀਂ। ਜਿਥੇ ਮਿਲਣਾ ਯਾ ਨੁਕਸਾਨ ਹੋਣਾ ਹੈ, ਉਹੋ ਧੰਧਾ ਹੈ ਇਸ ਧੰਧੇ ਵਿਚ ਵੀ ਕਈ ਦਫ਼ਾ ਬੇਈਮਾਨੀ ਬਰਦਾਸ਼ਤ ਕਰ ਲੀਤੀ ਜਾਂਦੀ ਹੈ। ਵੈਸੇ ਵੀ ਬਹੁਤੇ ਧੰਧੇ ਬੇਈਮਾਨੀ ਤੇ ਖੜੇ ਹਨ ਪਰ ਖੇਲ ਵਿਚ ਬੇਈਮਾਨੀ ਬਰਦਾਸ਼ਤ ਕਰਨਾ ਕਠਿਨ ਹੈ ਕਿਉਂਕਿ ਫਿਰ ਖੇਲ ਖੇਲ ਨਹੀਂ ਰਹਿ ਜਾਂਦਾ।

ਜੁਆਰੀ ਜਦ ਕੋਈ ਖੇਡ ਖੇਡਦਾ ਹੈ ਤਾਂ ਜੁਆਰੀ ਦੀ ਖੇਡ ਇਕ ਧੰਧਾ ਹੈ–ਕਿਉਂਕਿ ਉਸ ਵਿਚ ਕੁਛ ਪ੍ਰਾਪਤੀ ਦਾ ਲਕਸ਼ ਉਸ ਨੇ ਰਖਿਆ ਹੋਇਆ ਹੈ। ਜਿਥੇ ਪ੍ਰਾਪਤੀ ਦਾ ਲਕਸ਼ ਹੈ–ਉਹ ਧੰਧਾ ਹੈ–ਖੇਲ ਨਹੀਂ। ਜਿਸ ਨੇ ਇਹ ਸਮਝ ਲਿਆ ਕਿ ਜਗਤ ਜੀਵਨ ਇਕ ਖੇਲ ਹੈ, ਉਸ ਨੇ ਪ੍ਰਮਾਤਮਾ ਦੇ ਸੁਭਾਵ ਨੂੰ ਪ੍ਰਾਪਤ ਕਰ ਲਿਆ। ਜਿਸ ਇਹ ਸੁਭਾਵ ਪ੍ਰਾਪਤ ਕਰ ਲਿਆ ਉਹ ਤੱਤੀ ਤਵੀ ਤੇ ਵੀ ਮੁਸਕ੍ਰਾਂਦਾ ਹੈ ਤੇ ਜਿਸ ਨੂੰ ਇਹ ਸੁਭਾਵ ਪ੍ਰਾਪਤ ਨਹੀਂ ਹੋਇਆ ਉਹ ਫੁੱਲਾਂ ਦੀ ਸੇਜ ਤੇ ਵੀ ਰੋਂਦਾ ਹੈ। ਜੋ ਜਨਮ ਮਰਨ, ਹਾਨ ਲਾਭ ਨੂੰ ਖੇਲ ਸਮਝ ਲੈਂਦਾ ਹੈ–ਜੀਵਨ ਬਤੀਤ ਕਰਨ ਵਿਚ ਈਸ਼ਵਰੀ ਨਿਯਮ ਦੀ ਪਾਲਣਾ ਕਰਦਾ ਹੈ–ਉਸ ਨੂੰ ਕਹਿੰਦੇ ਹਨ ਇਹ ਜੀਵਨ ਦੀ ਸੋਹਣੀ ਖੇਡ ਖੇਡ ਗਿਆ। ਜੀਵਨ ਖੇਲ ਜੋ ਨਿਯਮ ਨੂੰ ਤੋੜਦਾ ਹੈ ਤੇ ਸਾਰੇ ਮਹਾਂ ਪੁਰਖਾਂ ਦੀ ਧਾਰਮਿਕ ਸਿਖਸ਼ਾ ਨਿਯਮ ਪਾਲਣਾ ਕਰਨ ਦਾ ਉਪਦੇਸ਼ ਹੈ। ਖਾਣ ਪੀਣ, ਸੌਣਾ ਜਾਗਣਾ ਬੋਲਣਾ

ਵੇਖਣਾ, ਸੁਨਣਾ ਤੇ ਜੀਵਨ ਦਾ ਹਰ ਕਰਮ, ਜਿਸ ਦਾ ਨਿਯਮ-ਬਧ ਹੈ ਉਹੀ ਧਾਰਮਿਕ ਹੈ ਤੇ ਉਸ ਨੇ ਹੀ ਪ੍ਰਮਾਤਮਾ ਦਾ ਸੁਭਾਵ ਪ੍ਰਾਪਤ ਕਰ, ਪ੍ਰਮਾਤਮਾ ਦੀ ਨੇੜਤਾ ਹਾਸਿਲ ਕਰ ਲਈ ਹੈ।

ਸੰਸਾਰ ਅਨੇਕ ਹਨ—ਨਿਰੰਕਾਰ ਇਕ ਹੈ। ਜਿਵੇਂ ਸੂਰਜ ਇਕ ਹੈ—ਕਿਰਨਾਂ ਅਨੇਕ ਹਨ। ਸਾਗਰ ਇਕ ਹੈ—ਲਹਿਰਾਂ ਅਨੇਕ ਹਨ। ਲਹਿਰਾਂ ਦਾ ਸਾਗਰ ਵਿਚ ਬਨਣਾ ਤੇ ਮਿਟਣਾ ਇਕ-ਰਸ ਜਾਰੀ ਹੈ। ਸੋ ਅਨੇਕਾਂ ਸੰਸਾਰ ਉਸ ਇਕ ਨਿਰੰਕਾਰ ਦਾ ਖੇਲ ਹੈ :

ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ ॥

(ਜਾਪੁ ਸਾਹਿਬ)

ਆਪਨ ਖੇਲੁ ਆਪਿ ਕਰਿ ਦੇਖੈ ॥
ਖੇਲੁ ਸੰਕੋਚੈ ਤਉ ਨਾਨਕ ਏਕੈ ॥

(ਸੁਖਮਨੀ)

ਆਪਨ ਖੇਲੁ ਆਪਿ ਵਰਤੀਜਾ ॥
ਨਾਨਕ ਕਰਨੈਹਾਰੁ ਨ ਦੂਜਾ ॥

(ਸੁਖਮਨੀ)

ਇਹ ਖੇਲ ਅਕਾਲ ਪੁਰਖ ਦਾ ਅਕਾਲ ਪੁਰਖ ਦੇ ਬਣਾਏ ਨਿਯਮ ਅਨੁਸਾਰ ਚਲ ਰਿਹਾ ਹੈ ਤੇ ਇਸ ਖੇਲ ਨੂੰ ਆਪ ਬੜੇ ਚਾਉ ਨਾਲ ਵੇਖ ਰਿਹਾ ਹੈ :

ਬੈਠਾ ਵੇਖੈ ਵਖ ਇਕੇਲਾ ॥

ਗੁਰੂ ਘਰ ਦੇ ਭੱਟ ਵੀ ਸੰਸਾਰ ਰਚਨਾ ਨੂੰ ਨਿਰੰਕਾਰ ਦਾ ਖੇਲ ਦਸਦੇ ਹਨ।

ਕੀਆ ਖੇਲ ਵਡ ਮੇਲੁ ਤਮਾਸ਼ਾ
ਵਾਹਿਗੁਰੂ ਤੇਰੀ ਸਭ ਰਚਨਾ ॥
(ਸਵਈਏ ਮਹਲੇ ੪ ਦੇ, ਪੰਨਾ ੧੪੦੪)

ਉਸ ਸੱਚੇ ਸਿਰਜਨਹਾਰ ਨੇ ਸੰਸਾਰ ਦੇ ਜੋ ਨਿਯਮ ਬਣਾਏ ਹਨ– ਉਹ ਅਟੱਲ ਹਨ। ਅੱਗ ਤੋਂ ਤਪਸ਼ ਮਿਲੇਗੀ, ਠੰਡ ਨਹੀਂ। ਬਰਫ ਤੋਂ ਠੰਡ ਮਿਲੇਗੀ–ਗਰਮੀ ਨਹੀਂ। ਸੂਰਜ ਤੋਂ ਪ੍ਰਕਾਸ਼ ਮਿਲੇਗਾ। ਪਾਣੀ ਤੋਂ ਪਿਆਸ ਮਿਟੇਗੀ, ਮਿੱਟੀ ਤੋਂ ਨਹੀਂ। ਤੇ ਮਿੱਟੀ ਤੋਂ ਹੀ ਸਭ ਕੁਛ ਪੈਦਾ ਹੋਵੇਗਾ, ਉਹ ਆਪ ਅਟੱਲ ਹੈ, ਉਸ ਦੇ ਨਿਯਮ ਸੱਚ (ਅਟੱਲ) ਹਨ।

ਸੰਸਾਰ ਅਟੱਲ ਨਹੀਂ ਹੈ, ਸੰਸਾਰ ਜਿਸ ਨਿਯਮ ਤੇ ਖੜਾ ਹੈ–ਅਟੱਲ ਹੈ। ਸੰਸਾਰ ਬਣਦਾ ਤੇ ਮਿਟਦਾ ਹੈ ਪਰ ਨਿਯਮ ਅਟੱਲ ਹੈ, ਨਿਯਮ ਨੂੰ ਤੋੜਿਆ ਨਹੀਂ ਜਾ ਸਕਦਾ। ਸੰਸਾਰ ਵਿਚ ਇਸ ਨਿਯਮ ਨੂੰ ਵੇਖਣਾ ਤੇ ਮੰਨਣਾ ਹੀ ਉਸ ਸੱਚੇ ਅਟੱਲ ਪ੍ਰਮਾਤਮਾ ਨੂੰ ਮੰਨਣਾ ਤੇ ਪ੍ਰਾਪਤ ਕਰਨਾ ਹੈ:

ਆਪਿ ਸਤਿ ਕੀਆ ਸਭ ਸਤਿ ॥
ਤਿਸੁ ਪ੍ਰਭ ਤੇ ਸਗਲੀ ਉਤਪਤਿ ॥
(ਸੁਖਮਨੀ)

ਉਸ ਦੀ ਰਚਨਾ ਵਿਚ ਜੋ ਨਿਯਮ ਹੈ, ਉਸ ਤੋਂ ਕੋਈ ਇਨ੍ਕਾਰੀ ਤਾਂ ਹੋ ਸਕਦਾ ਹੈ–ਪਰ ਉਸ ਦੇ ਨਿਯਮ ਨੂੰ ਤੋੜ ਨਹੀਂ ਸਕਦਾ।

ਰਚਨਾ ਸਾਚੁ ਬਨੀ ॥ ਸਭ ਦਾ ਏਕੁ ਧਨੀ ॥

ਇਹ ਸਾਰੀ ਰਚਨਾ ਉਸ ਦੀ ਚਿਤਵਨੀ ਦੇ ਅੰਦਰ ਹੈ। ਐਸਾ ਨਹੀਂ ਕਿ ਬਣਾ ਕੇ ਉਹ ਭੁੱਲ ਗਿਆ ਹੈ। ਸਭ ਕੁਛ ਉਸ ਦੇ ਚੇਤੇ ਵਿਚ ਹੈ। ਸਭ ਕੁਛ ਉਸ ਦੀ ਨਦਰ ਹੇਠ ਹੈ:

ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥
ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ॥

(ਵਾਰ ਆਸਾ)-

ਸੂਰਜ ਉਸ ਦੇ ਚਿੱਤ ਵਿਚ ਹੈ, ਪਰ ਰੇਤ ਦਾ ਜ਼ੱਰਰਾ ਵੀ ਉਸ ਦੀ ਖਿਤਵਨੀ ਅੰਦਰ ਹੈ। ਕੀੜੀ ਤੇ ਹਾਥੀ ਦੇ ਉਪਰ ਸਮਾਨ ਨਿਗਾਹ ਹੈ।

ਵੇਖਣ ਦਾ ਢੰਗ ਹੋਵੇ ਤਾਂ ਸੋਹਣੇ ਪ੍ਰਭੂ ਦਾ ਇਹ ਸੰਸਾਰ ਅਤੀ ਸੁੰਦਰ ਹੈ–ਪਰ ਹੈ ਇਕ ਸੋਹਣਾ ਤਮਾਸ਼ਾ !

o

# ਪ੍ਰਵਾਰ ਦਰਸ਼ਨ

ਮਨੁੱਖ ਇਕ ਸਮਾਜਕ ਪ੍ਰਾਣੀ ਹੈ। ਇਹ ਇਕੱਲਿਆਂ ਜੀਵਨ ਨਹੀਂ ਬਤੀਤ ਕਰ ਸਕਦਾ। ਪਸ਼ੂ ਅਧਿਕਤਰ ਅਸਮਾਜਕ ਪ੍ਰਾਣੀ ਹੈ। ਇਸ ਵਾਸਤੇ ਪਸ਼ੂਆਂ ਦਾ ਪ੍ਰਵਾਰਿਕ ਜੀਵਨ ਨਹੀਂ ਹੈ। ਮਨੁੱਖ ਕੋਲ ਬੁੱਧ ਹੈ–ਤੇ ਸੋਚ ਹੈ। ਮਨੁੱਖ ਦੀ ਸੋਚਣੀ ਨੇ ਹੀ ਧਰਮ ਤੇ ਸਮਾਜ ਨੂੰ ਜਨਮ ਦਿੱਤਾ ਹੈ।

ਮਨੁੱਖ ਆਪ ਨਾਸਵੰਤ ਚਲਾਇਮਾਨ ਹੈ। ਇਸ ਦੇ ਬਣਾਏ ਹੋਏ ਨਿਯਮ ਵੀ ਸਮੇਂ ਸਮੇਂ ਸਿਰ ਬਦਲਦੇ ਰਹੇ ਹਨ। ਆਦੀ ਮਨੁੱਖ (ਜੰਗਲੀ ਮਨੁੱਖ) ਤਾਂ ਜੀਂਵਦਾ ਸੀ ਜੰਗਲੀ ਕਾਨੂੰਨ ਮੁਤਾਬਿਕ। ਜਿਸ ਕੋਲ ਤਾਕਤ ਹੈ, ਉਹ ਸਾਰਿਆਂ ਨੂੰ ਦਬਾ ਕੇ ਰੱਖਦਾ ਸੀ। ਜੰਗਲ ਵਿਚ ਇਹੀ ਕਰਮ ਚਲਦਾ ਹੈ। ਬਲਵਾਨ ਪਸ਼ੂ ਕਮਜ਼ੋਰ ਪਸ਼ੂਆਂ ਨੂੰ ਖਾ ਜਾਂਦੇ ਹਨ ਯਾ ਦਬਾ ਕੇ ਰੱਖਦੇ ਹਨ। ਆਦੀ ਮਨੁੱਖ ਵੀ ਪਸ਼ੂ ਬ੍ਰਿਤ ਜੀਂਵਦਾ ਸੀ। ਇਕ ਇਕ ਪੁਰਸ਼ ਸੌ ਸੌ ਇਸਤ੍ਰੀਆਂ ਰੱਖ ਲੈਂਦਾ ਸੀ ਤੇ ਲੰਬੇ ਚੌੜੇ ਕਬੀਲੇ ਦਾ ਮਾਲਕ ਹੋ–ਹੁਕਮ ਚਲਾਂਦਾ ਸੀ।

ਸੋ ਜਿਸ ਕੋਲ ਤਾਕਤ ਸੀ–ਉਹ ਵਡ-ਪ੍ਰਵਾਰੀ ਬਣ ਬੈਠਦਾ ਸੀ। ਬੌਧਿਕ ਵਿਕਾਸ ਦੇ ਨਾਲ ਨਾਲ ਮਨੁੱਖ ਨੇ ਸਮਾਜ ਦੇ ਨਿਯਮ ਬਣਾਏ–ਉਸ ਵਿਚ ਛੀਨਾ-ਝਪਟੀ ਨੂੰ ਇਕ ਪਾਸੇ ਰੱਖ, ਸਵਯੰਬਰ ਦੀ ਪ੍ਰਥਾ ਚਲਾਈ। ਸਵਯੰਬਰ (ਖ਼ੁਦ ਵਰ ਚੁਨਣਾ)। ਬੱਚੀ ਬੱਚਾ ਆਪਣਾ ਜੀਵਨ ਸਾਥੀ ਖ਼ੁਦ ਚੁਨਣ। ਮਨੁੱਖੀ ਜਗਤ ਵਿਚ ਖ਼ਾਸ ਕਰ ਕੇ ਸਾਡੇ ਦੇਸ਼ ਵਿਚ ਕਾਫੀ ਲੰਬੇ ਸਮੇਂ ਤਕ ਸਵਯੰਬਰ ਦੀ ਪ੍ਰਥਾ ਰਹੀ ਹੈ। ਇਹ ਪ੍ਰਥਾ ਆਖਰ ਮਿਟ ਗਈ ਯਾ ਮੱਧਮ ਪੈ ਗਈ। ਇਸ ਦੇ ਕੁਛ ਕਾਰਨ

ਸਨ–ਬੱਚੀ ਬੱਚਾ ਜਜ਼ਬਾਤ ਵੱਸ ਭਾਵਨਾ ਅਧੀਨ ਚੋਣ ਕਰਦੇ ਸਨ ਤੇ ਜਦ ਜਜ਼ਬਾਤ ਠੰਡੇ ਪੈ ਜਾਂਦੇ ਸਨ ਤਾਂ ਇਕ ਦੂਜੇ ਵਿਚ ਕਸ਼ਿਸ਼ ਘਟ ਜਾਂਦੀ ਸੀ। ਘਟੀ ਹੋਈ ਕਸ਼ਿਸ਼ ਘਰੇਲੂ ਝਗੜਿਆਂ ਦਾ ਕਾਰਨ ਬਣਦੀ ਸੀ ਤੇ ਇਹ ਕਲੇਸ਼ ਤਲਾਕ ਦੀ ਨੌਬਤ ਪੈਦਾ ਕਰ ਦੇਂਦਾ ਸੀ। ਬਾਅਦ ਵਿਚ ਇਹ ਚੋਣ ਮਾਂ ਬਾਪ ਦੇ ਹਵਾਲੇ ਹੋਈ।

ਜੰਗਲੀ ਜੀਵਨ ਵਿਚ ਐਸਾ ਵੀ ਰਹਿਆ ਹੈ ਕਿ ਮਨੁੱਖ ਮਨੁੱਖ ਨੂੰ ਵੇਚਦੇ ਰਹੇ ਹਨ–ਜਿਵੇਂ ਸਬਜ਼ੀ ਤੇ ਅਨਾਜ ਦੀਆਂ ਮੰਡੀਆਂ ਹੁੰਦੀਆਂ ਹਨ–ਤਿਵੇਂ ਐਜੀਆਂ ਮੰਡੀਆਂ ਵੀ ਸਨ ਜਿਥੇ ਮਨੁੱਖ ਵਿਕਦਾ ਸੀ। ਗ਼ੁਲਾਮਾਂ ਦੀ ਪ੍ਰਥਾ ਅਰਬ ਦੇਸ਼ਾਂ ਵਿਚ ਬਹੁਤ ਲੰਬੇ ਸਮੇਂ ਤਕ ਰਹੀ। ਅਫਰੀਕਾ ਤੋਂ ਹਬਸ਼ੀ ਲੋਕ ਇਸ ਤਰ੍ਹਾਂ ਪਕੜੇ ਜਾਂਦੇ ਸਨ, ਜਿਵੇਂ ਮਨੁੱਖ ਪਕਸ਼ੀਆਂ ਦਾ ਸ਼ਿਕਾਰ ਖੇਡਦਾ ਹੈ । ਹੂ-ਬ-ਹੂ ਮਨੁੱਖ ਮਨੁੱਖਾਂ ਦਾ ਹੀ ਸ਼ਿਕਾਰ ਕਰਦਾ ਰਿਹਾ। ਅਮਰੀਕਾ ਤੇ ਕੈਨੇਡਾ ਹੋਰ ਯੋਰਪ ਦੇਸ਼ਾਂ ਵਿਚ ਗ਼ੁਲਾਮ ਬਣਾ, ਹਬਸ਼ੀ ਵੇਚੇ ਜਾਂਦੇ ਰਹੇ ਹਨ। ਨਿੱਕੀ ਨਿੱਕੀ ਗ਼ਲਤੀ ਦੀ ਬਹੁਤ ਵੱਡੀ ਸਜ਼ਾ ਦਿੱਤੀ ਜਾਂਦੀ ਸੀ। ਕਈ ਕਈ ਦਿਨ ਭੁੱਖਾ ਰੱਖਣਾ, ਕੋੜੇ ਮਾਰਨੇ, ਬੰਨ੍ਹ ਕੇ ਰੱਖਣਾ ਆਦਿ ਸਜ਼ਾਵਾਂ ਗ਼ੁਲਾਮਾਂ ਨੂੰ ਰੋਜ਼ ਭੁਗਤਣੀਆਂ ਪੈਂਦੀਆਂ ਸਨ । ਇਨ੍ਹਾਂ ਕੋਲ ਖੇਤੀਬਾੜੀ ਤੋਂ ਇਲਾਵਾ ਘਰ ਦਾ ਸਾਰਾ ਕੰਮ ਲਿਆ ਜਾਂਦਾ ਸੀ। ਗ਼ੁਲਾਮਾਂ ਨੂੰ ਜਦ ਮੰਡੀਆਂ ਵਿਚ ਵੇਚਣ ਲਈ ਲਿਆਇਆ ਜਾਂਦਾ ਸੀ ਤਾਂ ਹੱਥਾਂ ਤੇ ਗਲ ਵਿਚ ਸੰਗਲ ਪਾ ਕੇ ਲਿਆਇਆ ਜਾਂਦਾ ਸੀ। ਮੰਡੀ ਵਿਚ ਬਾਕਾਇਦਾ ਇਨ੍ਹਾਂ ਦੀ ਬੋਲੀ ਲਗਦੀ ਸੀ । ਗ਼ੁਲਾਮਾਂ ਦੀ ਇਹ ਪ੍ਰਥਾ ਅਸਭਯ ਦੇਸ਼ਾਂ ਵਿਚ ਅਜੇ ਛੋਟੇ ਰੂਪ ਜਾਰੀ ਹੈ। ਅਰਬ ਦੇਸ਼ਾਂ ਵਿਚ ਅੱਜ ਵੀ ਇਸਤ੍ਰੀਆਂ ਖ਼ਰੀਦ ਕੇ ਲਿਆਈਆਂ ਜਾਂਦੀਆਂ ਹਨ । ਅਫ਼ਗਾਨਿਸਤਾਨ ਤੇ ਈਰਾਨ ਵਿਚ ਵੀ ਇਹ ਪ੍ਰਥਾ ਹੈ । ਭਾਰਤ ਦੇ ਬੰਧੂਆ (ਮਜ਼ਦੂਰ) ਦਰਅਸਲ ਗ਼ੁਲਾਮ ਹੀ ਹਨ। ਭਾਵੇਂ ਬੰਧੂਆ (ਮਜ਼ਦੂਰੀ) ਦੇ ਖ਼ਿਲਾਫ਼ ਕਾਨੂੰਨ ਬਣ ਚੁਕਾ ਹੈ।

ਕਾਨੂੰਨ ਨੂੰ ਤੋੜਨ ਵਾਲੇ ਅਜੇ ਇਸ ਦੇਸ਼ ਵਿਚ ਮੌਜੂਦ ਹਨ ਤੇ ਬਿਹਾਰ, ਬੰਗਾਲ, ਉੱਤਰੀ ਭਾਰਤ ਵਿਚ ਇਹ ਬੰਧੂਆ (ਮਜ਼ਦੂਰ) ਅਜੇ ਵੀ ਹਨ।

ਘਰੇਲੂ ਨੌਕਰਾਣੀਆਂ ਨਾਲ ਬਲਾਤਕਾਰ ਆਮ ਗੱਲ ਹੈ। ਇਕ ਹਿਰਦੇ ਵੇਧਕ ਇਹ ਦਾਸਤਾਨ ਹੈ–ਜਦ ਅਫਰੀਕਾ ਦੇ ਹਬਸ਼ੀਆਂ ਨੂੰ ਸਮੁੰਦਰੀ ਜਹਾਜ਼ਾਂ ਵਿਚ ਬੰਨ੍ਹ ਕੇ ਅਮਰੀਕਾ, ਕੈਨੇਡਾ ਤੇ ਯੋਰਪ ਦੇ ਦੇਸ਼ਾਂ ਵਿਚ ਲਿਜਾਇਆ ਗਇਆ–ਜਹਾਜ਼ਾਂ ਅੰਦਰ ਤਖ਼ਤਿਆਂ ਤੇ ਲਿਟਾ ਕੇ ਬੰਨ੍ਹ ਦਿਤਾ ਜਾਂਦਾ ਸੀ। ਸੁੱਤਿਆਂ ਹੀ ਉਨ੍ਹਾਂ ਦਾ ਮਲ-ਮੂਤ੍ਰ ਨਿਕਲਦਾ ਸੀ ਤੇ ਉਨ੍ਹਾਂ ਉਤੇ ਸਮੁੰਦਰ ਦਾ ਪਾਣੀ ਪਾ ਸਾਫ ਕਰ ਦਿਤਾ ਜਾਂਦਾ ਸੀ। ਸਮੁੰਦਰੀ ਜਹਾਜ਼ਾਂ ਦੇ ਚੱਪੂ ਵੀ ਗ਼ੁਲਾਮ ਹੀ ਚਲਾਂਦੇ ਸਨ ਪਰ ਹੱਥਾਂ ਪੈਰਾਂ ਤੇ ਗਲ ਵਿਚ ਸੰਗਲ ਹੁੰਦੇ ਸਨ।

ਜਦ ਮੰਡੀਆਂ ਵਿਚ ਲਿਜਾ ਕੇ ਇਨ੍ਹਾਂ ਨੂੰ ਵੇਚਿਆ ਜਾਂਦਾ ਸੀ ਤਾਂ ਜਿਵੇਂ ਕਸਾਈ ਬਕਰੇ ਦਾ ਮਾਸ ਵੇਚਦਾ ਹੈ–ਖ਼ਰੀਦਾਰ ਤਾਕਤਵਰ ਹਬਸ਼ੀ ਦੇ ਜ਼ਿਆਦਾ ਪੈਸੇ ਦੇਂਦੇ ਸਨ। ਪੁੱਤਰ ਕੋਈ ਖ਼ਰੀਦ ਕੇ ਲੈ ਜਾਂਦਾ ਸੀ ਤੇ ਮਾਂ ਨੂੰ ਕੋਈ ਹੋਰ ਲੈ ਜਾਂਦਾ ਸੀ। ਭੈਣ ਕਿਸੇ ਹੋਰ ਘਰ ਦੀ ਗ਼ੁਲਾਮ ਬਣਦੀ ਸੀ ਤੇ ਭਾਈ ਨੂੰ ਕੋਈ ਹੋਰ ਲੈ ਜਾਂਦਾ ਸੀ। ਇਤਿਹਾਸ ਦਾ ਇਹ ਬੜਾ ਦੁਖੀ ਵਰਕ ਹੈ–ਜਿਸ ਨੂੰ ਸਜਲ ਨੇਤ੍ਰਾਂ ਤੋਂ ਬਿਨਾਂ ਪੜ੍ਹਿਆ ਨਹੀਂ ਜਾ ਸਕਦਾ। ਮਨੁੱਖ ਇਤਨਾ ਪਸ਼ੂ-ਵ੍ਰਿਤ ਸੀ–ਇਹ ਸੋਚਣਾ ਵੀ ਕਠਨ ਹੈ।

ਸਾਡੇ ਦੇਸ਼ ਅੰਦਰ ਇਸਤ੍ਰੀ ਦੀ ਸਤੀ-ਪ੍ਰਥਾ ਇਕ ਸਰਾਪ ਸੀ। ਇਸਤ੍ਰੀ ਵੇਚੀ ਜਾਂਦੀ ਸੀ ਔਰ ਇਸ ਨੂੰ ਜੂਏ ਵਿਚ ਜਿੱਤਣਾ ਤੇ ਹਾਰਨਾ ਵੀ ਇਕ ਪ੍ਰਥਾ ਸੀ।

ਸ੍ਰੀ ਕ੍ਰਿਸ਼ਨ ਜਿਨ੍ਹਾਂ ਦੇ ਸਖਾ ਸਨ–ਉਹ ਮਹਾਨ ਪਾਂਡਵ ਵੀ ਦਰੋਪਤੀ ਨੂੰ ਜੂਏ ਵਿਚ ਹਾਰ ਗਏ ਸਨ।

ਇਸਤ੍ਰੀ ਕੋਈ ਮਨੁੱਖ ਨਹੀਂ ਸੀ–ਇਹ ਇਕ ਵਸਤੂ ਸਮਝੀ ਗਈ ਸੀ।

ਵੇਚਣਾ, ਖ਼ਰੀਦਣਾ, ਹਾਰਨਾ, ਜਿੱਤਣਾ ਇਸਤ੍ਰੀ ਲਈ ਇਹ ਦੁਖਾਂਦ ਕਾਫੀ ਲੰਬੇ ਸਮੇਂ ਤਕ ਰਿਹਾ ਹੈ। ਅੱਜ ਵੀ ਭਾਰਤ ਵਿਚ ਅਸਭਯ ਜਾਤੀਆਂ ਵਿਚ ਵੇਚਣਾ ਖ਼ਰੀਦਣਾ ਜਾਰੀ ਹੈ। ਮਨੁੱਖ ਅੱਜ ਵੀ ਪੂਰਨ ਤੌਰ ਤੇ ਸਭਯ ਨਹੀਂ ਹੋ ਸਕਿਆ।

ਅੱਜ ਯੋਰਪ ਵਿਚ ਸਵਯੰਬਰ ਪ੍ਰਥਾ ਹੀ ਹੈ। ਭਾਰਤ ਵਿਚ ਕਾਫੀ ਚਿਰ ਹੋਇਆ ਦਮ ਤੋੜ ਗਈ। ਯੋਰਪ ਵਿਚ ਵੀ ਅੱਧੀਆਂ ਸ਼ਾਦੀਆਂ ਤਲਾਕ ਤੇ ਪੁੱਜ ਰਹੀਆਂ ਹਨ ਤੇ ਬੱਚੇ ਸਰਕਾਰ ਨੂੰ ਪਾਲਣੇ ਪੈਂਦੇ ਹਨ।

ਸਮਾਜਕ ਨਿਯਮ ਦੀ ਭਿੰਨਤਾ ਮਜ਼ਹਬ ਦੇਸ਼-ਭਾਸ਼ਾ ਸੰਸਕ੍ਰਿਤੀ ਦੇ ਭਿੰਨ ਭਿੰਨ ਹੋਣ ਕਰ ਕੇ ਭਿੰਨ ਭਿੰਨ ਹੈ। ਔਰ ਪ੍ਰੀਵਰਤਨਸ਼ੀਲ ਰਹੀ ਹੈ। ਅਸੀਂ ਆਪਣੇ ਦੇਸ਼ ਦੀ ਪੁਰਾਤਨ ਸਮਾਜਕ ਨਿਯਮਾਵਲੀ ਤੇ ਦ੍ਰਿਸ਼ਟ ਮਾਰੀਏ ਤਾਂ ਪਤਾ ਚਲਦਾ ਹੈ ਕਿ ਅੱਜ ਦੀ ਨਿਯਮਾਵਲੀ ਨਾਲ ਦੂਰ ਦਾ ਰਿਸ਼ਤਾ ਵੀ ਨਹੀਂ ਜੁੜਦਾ।

ਸ੍ਰੀ ਕ੍ਰਿਸ਼ਨ ਜੀ ਦੀਆਂ ਸੋਲਾਂ ਹਜ਼ਾਰ ਪਟਰਾਣੀਆਂ ਸਨ ਔਰ ਸਮਾਜ ਨੂੰ ਇਹ ਸਭ ਪ੍ਰਵਾਨ ਸੀ। ਰਾਧਾ ਵਿਆਹੁਤਾ ਨਹੀਂ ਹੈ–ਫਿਰ ਵੀ ਸ੍ਰੀ ਕ੍ਰਿਸ਼ਨ ਜੀ ਨਾਲ ਜੋੜ ਜੁੜਿਆ ਹੈ–ਇਸ ਤੇ ਸਮਾਜ ਨੂੰ ਕੋਈ ਇਤਰਾਜ਼ ਨਹੀਂ ਸੀ। ਦਰੋਪਤੀ ਦੇ ਪੰਜ ਪਤੀ ਹਨ–ਉਹ ਪੰਚਾਲੀ ਹੈ–ਪੰਜਾਂ ਦੀ ਪਤਨੀ ਹੈ। ਸਮਾਜ ਨੇ ਕੋਈ ਦੂਸ਼ਨ ਨਹੀਂ ਲਾਇਆ ਬਲਕਿ ਸਮਾਜ ਦਾ ਅੰਗ ਸਨ। ਇਸਤ੍ਰੀ ਨੂੰ ਦਾਨ ਕਰ ਦੇਣਾ ਇਹ ਵੀ ਇਕ ਪ੍ਰਥਾ ਸੀ। ਮਹਿਮਾਨ ਘਰ ਆਇਆ ਹੈ, ਉਸ ਨੂੰ ਭੋਜਨ ਦੇ ਨਾਲ ਨਾਲ ਇਸਤ੍ਰੀ ਪੇਸ਼ ਕਰ ਦੇਣੀ ਸਮਾਜਕ ਜੀਵਨ ਦੀ ਮਨੌਤ ਸੀ।

ਕੁਰਸ਼ੇਤਰ ਵਿਚ ਚੰਦ੍ਰ ਗ੍ਰਹਿਣ ਯਾ ਸੂਰਜ ਗ੍ਰਹਿਣ ਸਮੇਂ ਇਸਤ੍ਰੀ ਦਾ ਦਾਨ ਕਰਨਾ ਉੱਤਮ ਕਰਮ ਮੰਨਿਆ ਜਾਂਦਾ ਸੀ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਇਸ ਦਾ ਜ਼ਿਕਰ ਕੀਤਾ ਹੈ :

ਜੇ ਓਹੁ ਗ੍ਰਹਨ ਕਰੈ ਕੁਲ ਖੇਤਿ ॥
ਅਰਪੈ ਨਾਰਿ ਸੀਗਾਰ ਸਮੇਤਿ ॥
(ਭਗਤ ਰਵਿਦਾਸ, ਪੰਨਾ ੮੭੫)

ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨ ਦਾਤਾਰਾ ॥
(ਸੋਰਠ ਮਹਲਾ ੫, ਪੰਨਾ ੬੪੨)

ਗੁਰੂ ਅਰਜਨ ਦੇਵ ਜੀ ਨੇ ਵੀ ਇਸ ਪ੍ਰਥਾ ਦਾ ਜ਼ਿਕਰ ਕੀਤਾ ਹੈ। ਜੈਸੇ ਜੈਸੇ ਪ੍ਰਚੱਲਤ ਰਸਮਾਂ ਨੇ ਔਕੜਾਂ ਪੈਦਾ ਕੀਤੀਆਂ–ਇਹ ਰਸਮਾਂ ਬਦਲਦੀਆਂ ਗਈਆਂ।

ਦੂਰ ਨ ਜਾਈਏ, ਪਿਛਲੀ ਸਦੀ ਵਿਚ ਸੁਆਮੀ ਦਯਾ ਨੰਦ ਨੇ ਨਿਯੋਗ ਦੀ ਹਿਮਾਇਤ ਕੀਤੀ ਔਰ ਇਸ ਦਾ ਬਾਕਾਇਦਾ 'ਸਤਯਾਰਥ ਪ੍ਰਕਾਸ਼' ਵਿਚ ਜ਼ਿਕਰ ਹੈ। ਅਗਰ ਕਿਸੇ ਇਸਤ੍ਰੀ ਨੂੰ ਔਲਾਦ ਨਹੀਂ ਹੋ ਰਹੀ ਤਾਂ ਉਹ ਦੂਜੇ ਪੁਰਸ਼ ਤੋਂ ਔਲਾਦ ਪੈਦਾ ਕਰ ਸਕਦੀ ਹੈ। ਦਯਾ ਨੰਦ ਦੀ ਇਸ ਪ੍ਰਥਾ ਨੂੰ ਸਮਾਜ ਨੇ ਦਿਲੋਂ ਨਾ ਕਬੂਲਿਆ ਤੇ ਰਸਮ ਤਕਰੀਬਨ ਮਿਟ ਹੀ ਗਈ।

ਅਰਬ ਦੇਸਾਂ ਵਿਚ ਖਾਨਾ-ਜੰਗੀ ਕਰਦੇ ਮਰਦ ਬਹੁਤ ਮਰ ਜਾਂਦੇ ਸਨ। ਇਸ ਤਰ੍ਹਾਂ ਇਸਤ੍ਰੀਆਂ ਦੀ ਤਾਦਾਦ ਵਧਦੀ ਗਈ ਤਾਂ ਇਸਲਾਮ ਦੇ ਬਾਨੀ ਨੇ ਇਕ ਪੁਰਸ਼ ਨਾਲ ਚਾਰ ਇਸਤ੍ਰੀਆਂ ਦੇ ਨਿਕਾਹ ਨੂੰ ਮਾਨਤਾ ਦੇ ਦਿੱਤੀ। ਜੋ ਅੱਜ ਦੀ ਪ੍ਰਇਸਥਿਤੀ ਦੇ ਅਨੁਕੂਲ ਤਾਂ ਨਹੀਂ–ਪਰ ਪੁਰਸ਼ ਦੀ ਹਵਸ ਇਸ ਪ੍ਰਥਾ ਨੂੰ ਚਲਾਈ ਜਾ ਰਹੀ ਹੈ। ਇਸਲਾਮੀ ਦੁਨੀਆਂ ਵਿਚ ਇਹ ਖੁਲ੍ਹ ਹੈ ਕਿ ਇਸਤ੍ਰੀ ਨਾਲ ਸੁਭਾਵ ਮੇਲ ਨਹੀਂ ਖਾਂਦਾ ਤਾਂ ਤਿੰਨ ਦਫ਼ਾ ਤਲਾਕ ਕਹਿਣ ਨਾਲ ਤਲਾਕ ਮੰਨ ਲਿਆ ਜਾਂਦਾ ਹੈ। ਚਾਰ ਇਸਤ੍ਰੀਆਂ ਕਲਿਹ ਹੋ ਸਕਦੀ ਹੈ–ਕਿਉਂਕਿ ਜਿਥੇ ਪੁਰਸ਼ ਵਿਚ ਅਹੰਕਾਰ ਪ੍ਰਧਾਨ ਹੈ, ਇਸਤ੍ਰੀ ਵਿਚ ਈਰਖਾ ਪ੍ਰਧਾਨ ਹੈ। ਇਕ ਇਸਤ੍ਰੀ ਦੂਜੀ ਇਸਤ੍ਰੀ

ਨੂੰ ਘੱਟ ਹੀ ਦਿਲੋਂ ਬਰਦਾਸ਼ਤ ਕਰਦੀ ਹੈ। ਘਰੇਲੂ ਕਲੇਸ਼ ਸਿਖ਼ਰ ਤੇ ਨ ਪੁੱਜੇ–ਤਿੰਨ ਦਫ਼ਾ ਆਖ ਤਲਾਕ ਦਾ ਇਹ ਅੰਕਸ਼ ਇਸਤ੍ਰੀ ਦੇ ਸਿਰ ਤੇ ਰੱਖਿਆ ਗਿਆ ਜੋ ਅਜੇ ਤਕ ਪ੍ਰਚੱਲਤ ਹੈ।

ਦਰਅਸਲ ਤਾਂ ਸਮਾਜਕ ਨਿਯਮ ਵਕਤੀ ਲੋੜ ਅਨੁਸਾਰ ਬਣਾਏ ਗਏ। ਜਦ ਕੋਈ ਨਿਯਮ ਸਮੇਂ ਦੀ ਕਸੌਟੀ ਤੇ ਪੂਰਾ ਨਾ ਉਤਰਿਆ ਉਹ ਬਦਲ ਦਿੱਤਾ ਗਿਆ। ਸਮਾਜ ਦਾ ਕੋਈ ਨਿਯਮ ਸਥਿਰ ਨਹੀਂ ਹੈ।

ਪ੍ਰਵਾਰਕ ਜੀਵਨ ਵਿਚ ਕਲਿਹ ਨਾ ਪੈਦਾ ਹੋਵੇ, ਇਸ ਵਿਚ ਧਰਮ ਦੀ ਅੰਸ਼ ਜੋੜੀ ਗਈ। ਇਸ ਅੰਸ਼ ਨੂੰ ਪ੍ਰਵਾਰ ਨਾਲ ਜੋੜ ਦੇਈਏ ਤਾਂ ਪ੍ਰਵਾਰ ਸੁਵਰਗ ਬਣ ਜਾਂਦਾ ਹੈ। ਧਾਰਮਿਕ ਦ੍ਰਿਸ਼ਟ ਰੱਖਣ ਵਾਲਾ ਤਾਂ ਆਖਦਾ ਹੈ ਕਿ ਹੇ ਅਕਾਲ ਪੁਰਖ ! ਤੂੰ ਮਾਂ ਦੇ ਰੂਪ ਵਿਚ ਮਿਲਿਆ ਹੈਂ ਤੇ ਮੇਰੇ ਤੇ ਮਮਤਾ ਦੀ ਵਰਖਾ ਕੀਤੀ ਹੈ। ਤੂੰ ਪਿਤਾ ਦੇ ਪਿਆਰ ਰੂਪ ਮਿਲਿਆ ਹੈਂ, ਭੈਣਾਂ ਭਰਾਵਾਂ ਦੇ ਵਿਚ ਬਰਾਬਰੀ ਦੀ ਭਾਵਨਾ ਤੂੰ ਦਿੱਤੀ ਹੈ–ਤੂੰ ਬੱਚਾ ਬਣ, ਲਾਡ ਲਡਾਉਣ ਦਾ ਅਵਸਰ ਪ੍ਰਦਾਨ ਕੀਤਾ :

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈ
ਤਾ ਭਉ ਕੇਹਾ ਕਾੜਾ ਜੀਉ ॥

(ਮਾਝ ਮਹਲਾ ੫, ਪੰਨਾ ੧੦੩)

ਇਹ ਸਨਬੰਧ ਹੇ ਅਕਾਲ ਪੁਰਖ ! ਤੂੰ ਆਪ ਬਣਾਏ ਹਨ। ਐਸਾ ਜਾਣ ਧਾਰਮਿਕ ਦ੍ਰਿਸ਼ਟ ਵਾਲਾ ਹਰ ਸਮਬੰਧੀ ਨਾਲ ਆਪਣਾ ਫਰਜ਼ ਪੂਰਾ ਕਰਦਾ ਹੈ ਕਿਉਂਕਿ ਉਹ ਸਮਝਦਾ ਹੈ ਕਿ ਇਹ ਈਸ਼ਵਰੀ ਦੇਣ ਹੈ।

ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥
ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥
(ਗੂਜਰੀ ਮਹਲਾ ੪, ਪੰਨਾ ੪੯੪)

ਇਨ੍ਹਾਂ ਸਮਬੰਧਾਂ ਵਿਚ ਪ੍ਰਭੂ ਝਲਕ ਵੇਖਣੀ ਤੇ ਇਹ ਸਾਰੇ ਸਮਬੰਧ ਈਸਵਰੀ ਸਮਝਣੇ ਇਹੀ ਜੀਵਨ ਦਾ ਲਕਸ਼ ਹੈ। ਜੀਵਨ ਦੀ ਸਫ਼ਲਤਾ ਇਨ੍ਹਾਂ ਸਾਰੇ ਸਮਬੰਧਾਂ ਦਾ ਪਵਿੱਤ੍ਰ ਹੋਣਾ ਹੈ। ਜੋ ਚੰਗਾ ਪਿਤਾ ਸਾਬਿਤ ਹੋਇਆ ਹੈ ਔਰ ਜੋ ਚੰਗਾ ਪੁਤ੍ਰ ਹੈ ਚੰਗਾ ਭਾਈ ਤੇ ਚੰਗਾ ਪਤੀ ਤੇ ਚੰਗਾ ਮਿੱਤ੍ਰ ਪੜੋਸੀ ਹੈ–ਮਾਨੋ ਜੀਵਨ ਯਾਤ੍ਰਾ ਸਫਲ ਹੋ ਗਈ। ਹੂ-ਬ-ਹੂ ਇਸੇ ਤਰ੍ਹਾਂ ਪਵਿੱਤ੍ਰ ਤੇ ਚੰਗੇ ਸਮਬੰਧ ਨਾਰੀ ਦੇ ਹੋਣ ਉਹੀ ਚੰਗੀ ਮਾਂ ਭੈਣ ਪਤਨੀ ਸਹੇਲੀ ਸਾਬਿਤ ਹੋਵੇ ਰਿਸ਼ਤਿਆਂ ਵਿਚ ਪਵਿੱਤ੍ਰਤਾ ਤਦੇ ਹੀ ਆ ਸਕਦੀ ਹੈ ਜੇਕਰ ਚੰਗਾ ਸਿੱਖ ਤੇ ਸਿੱਖਣੀ ਹੋਵੇ, ਗੁਰੂ ਆਗਿਆ ਵਿਚ ਜੀਵਨ ਬਤੀਤ ਹੋਵੇ ਤਾਂ ਫਿਰ ਸਾਰੇ ਸਮਬੰਧ ਪਵਿੱਤ੍ਰ ਹੋ ਜਾਂਦੇ ਹਨ। ਚੰਗਾ ਪੁੱਤਰ ਕੁਲ ਦੇ ਅਪਜਸ ਨੂੰ, ਕਲੰਕ ਨੂੰ ਧੋ ਦੇਂਦਾ ਹੈ :

ਅਪਜਸੰ ਮਿਟੰਤ ਸਤਪੁਤ੍ਰਹ ਸਿਮਰਤਬ੍ਹ ਰਿਦੈ ਗੁਰਮੰਤ੍ਰਣਹ ॥
(ਮਹਲਾ ੫, ਗਾਥਾ, ਪੰਨਾ ੧੩੬੧)

ਭੈੜਾ ਪੁੱਤਰ ਘਰ ਨੂੰ ਨਰਕ ਬਣਾ ਦੇਂਦਾ ਹੈ। ਭੈੜੀ ਧੀ ਕੁਲ ਨੂੰ ਕਲੰਕ ਲਾ, ਘਰੇਲੂ ਮਾਨ-ਮਰਯਾਦਾ ਦੀ ਧਜੀਆਂ ਉਡਾ ਦੇਂਦੀ ਹੈ। ਮਾਂ ਦਾ ਦਿਲ ਤੋੜ ਕੇ ਯਾ ਪਿਤਾ ਦੀ ਹੋਂਦ ਨੂੰ ਭੁੱਲ ਕੇ ਜੋ ਧਾਰਮਿਕ ਰਸਮਾਂ ਧਾਰਨ ਕਰਦੇ ਹਨ ਉਹ ਝੂਠ ਹਨ–ਪਾਖੰਡ ਹਨ। ਧਰਮ ਦੀ ਝਲਕ ਤਾਂ ਪਹਿਲੇ ਪ੍ਰਵਾਰ ਵਿਚ ਮਿਲਣੀ ਸੀ–ਜਿਸ ਦਾ ਪ੍ਰਵਾਰਕ ਜੀਵਨ ਅਪਵਿੱਤਰ ਹੈ ਜੋ ਆਪਣੇ ਪ੍ਰਵਾਰ ਨਾਲ ਇਨਸਾਫ ਨਹੀਂ ਕਰ ਸਕਿਆ–ਮੁਸ਼ਕਿਲ ਹੈ ਇਹ ਹੁਣ ਕਿਸੇ ਹੋਰ ਨਾਲ ਇਨਸਾਫ ਕਰੇ। ਜਿਸ ਨੂੰ ਸੱਚ ਪ੍ਰਵਾਰ ਵਿਚ ਨਹੀਂ ਦਿਖਾਈ ਦਿੱਤਾ ਉਹ ਧਰਮ ਗਰੰਥਾਂ ਤੇ ਧਾਰਮਿਕ ਸਥਲਾਂ ਵਿਚ

ਸੱਚ ਦੀ ਝਲਕ ਨਹੀਂ ਵੇਖ ਸਕੇਗਾ :

ਮਾਂ ਪਿਉ ਪਰ ਹਰ ਸੁਣੈ ਵੇਦ ਭੇਦ ਨ ਜਾਣੈ ਕਥਾ ਕਹਾਣੀ ॥
ਮਾਂ ਪਿਉ ਪਰ ਹਰ ਕਰੈ ਤਪ ਵਣਖੰਡ ਭਲਾ ਫਿਰੈ ਬਿਬਾਣੀ ॥
ਮਾਂ ਪਿਉ ਪਰ ਹਰ ਕਰੈ ਪੂਜ ਦੇਵੀ ਦੇਵ ਨ ਸੇਵ ਕਮਾਣੀ ॥
ਮਾਂ ਪਿਉ ਪਰ ਹਰ ਨਾਵਣਾ ਅਠਸਠ ਤੀਰਥ ਘੁੰਮਣਵਾਣੀ ॥
ਮਾਂ ਪਿਉ ਪਰ ਹਰ ਵਰਤ ਕਰ ਮਰ ਮਰ ਜੰਮੈ ਭਰਮ ਭੁਲਾਣੀ ॥
ਮਾਂ ਪਿਉ ਪਰ ਹਰ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ ॥
ਗੁਰ ਪਰਮੇਸਰ ਸਾਰ ਨ ਜਾਣੀ ॥

(ਭਾਈ ਗੁਰਦਾਸ ਜੀ, ਵਾਰ ੩੭, ਪਉੜੀ ੧੩)

ਮਾਂ ਦੀ ਹਰਿ ਲੋੜ ਠੁਕਰਾ ਕੇ ਤੇ ਪਿਤਾ ਨੂੰ ਨਜ਼ਰ-ਅੰਦਾਜ਼ ਕਰ ਕੇ ਜੋ ਦਾਨ ਪੁੰਨ ਕਰਦਾ ਹੈ ਉਹ ਦਾਨੀ ਨਹੀਂ, ਬੇਈਮਾਨ ਹੈ। ਜਦ ਮਾਂ ਬਾਪ ਪ੍ਰਤੀ ਬੇਈਮਾਨ ਹੈ ਤਾ ਕਿਸੇ ਪ੍ਰਤੀ ਈਮਾਨਦਾਰ ਨਹੀਂ ਹੋ ਸਕਦਾ। ਕੁਛ ਐਸੇ ਨਿਯਮ ਬਣਾਏ ਗਏ ਸਨ ਕਿ ਪਤਨੀ ਪਤੀ ਨੂੰ ਪ੍ਰਮੇਸ਼ਵਰ ਸਮਝੇ ਤੇ ਪਤੀ ਦੇਵੀ ਕਹਿ ਕੇ ਬੁਲਾਵੇ। ਹੁਣ ਇਕ ਨੂੰ ਦੇਵੀ ਤੇ ਦੂਜੇ ਨੂੰ ਪ੍ਰਮੇਸ਼ਵਰ (ਦੇਵਤਾ) ਦਿਖਾਈ ਦੇਵੇ ਤਾਂ ਘਰ ਜੰਨਤ ਬਣ ਗਿਆ। ਘਰ ਹੀ ਈਸ਼ਵਰੀ ਮੰਦਰ (ਧਰਮਸਾਲ) ਬਣ ਗਿਆ–ਪਰ ਇਸ ਤੋਂ ਉਲਟ ਜੇਕਰ ਪਤੀ ਨੂੰ ਪਤਨੀ ਡਾਇਨ ਪ੍ਰਤੀਤ ਹੋਵੇ ਤੇ ਪਤਨੀ ਨੂੰ ਪਤੀ ਭੂਤ ਦਿਖਾਈ ਦੇਵੇ ਤਾਂ ਪ੍ਰਵਾਰ ਨਰਕ ਵਿਚ ਜੀ ਰਿਹਾ ਹੈ–ਉਨ੍ਹਾਂ ਨੂੰ ਕਿਸੇ ਹੋਰ ਨਰਕ ਵਿਚ ਜਾਣ ਦੀ ਲੋੜ ਨਹੀਂ।

ਕੋਸ਼ਿਸ਼ ਤਾਂ ਪ੍ਰਵਾਰ ਤੋਂ ਚੱਲ ਕੇ ਬਾਹਰ ਵੀ ਪ੍ਰਮਾਤਮਾ ਨੂੰ ਵੇਖਣ ਦੀ ਹੋਈ ਸੀ–ਪਰ ਸਭ ਕੁਛ ਮਾਇਆ ਦੀ ਹਨੇਰੀ ਵਿਚ ਉਡ ਪੁਡ ਗਿਆ। ਜਦ ਕੋਈ ਓਪਰੇ ਮਨੁੱਖ ਰਸਤੇ ਵਿਚ ਮਿਲਣ ਤਾਂ ਇਹ ਨਿਯਮ ਬਣੇ ਸਨ–ਦੋਨੋਂ ਆਪਸ ਵਿਚ ਪਹਿਲੇ ਰਾਮ ਰਾਮ ਬੁਲਾਉਣ। ਇਕ ਦੂਜੇ

ਵਿਚ ਰਾਮ ਨੂੰ ਵੇਖਣ। ਜਦ ਇਕ ਦੂਜੇ ਵਿਚ ਰਾਮ ਹੀ ਦਿਖਾਈ ਦੇ ਰਿਹਾ ਹੈ ਤਾਂ ਹੁਣ ਧੋਖਾ ਦੇਣਾ, ਛਲ ਕਪਟ ਕਰਨਾ ਕਠਨ ਹੈ।

ਗੁਰੂ ਘਰ ਵਿਚ ਨਿਯਮ ਬਣੇ ਹਨ ਕਿ ਜਦ ਆਂਵਦੇ ਹੋਏ ਦੋ ਗੁਰਸਿੱਖ ਆਪਸ ਵਿਚ ਮਿਲਣ ਤਾਂ ਉਹ ਵਾਹਿਗੁਰੂ ਜੀ ਕੀ ਫਤਿਹ ਯਾ ਸਤਿ ਸ੍ਰੀ ਅਕਾਲ ਬੁਲਾਉਣ। ਅਗਰ ਅਕਾਲ ਹੀ ਸਤਿ ਹੈ ਤੇ ਇਕ ਦੂਜੇ ਵਿਚ ਦਿਖਾਈ ਦੇ ਰਿਹਾ ਹੈ ਤਾਂ ਓਪਰੇ ਵੀ ਆਪਣੇ ਹੋ ਜਾਂਦੇ ਹਨ ਤੇ ਜਦ ਇਹ ਸਭ ਕੁਛ ਨਾਂ ਦਿਖਾਈ ਦੇਵੇ ਤਾਂ ਆਪਣੇ ਵੀ ਬਿਗਾਨੇ ਹਨ ਤੇ ਬੇਗਾਨਿਆਂ ਵਿਚ ਜੀਵਨ ਕਸ਼ਟਦਾਈ ਹੁੰਦਾ ਹੈ। ਜਦ ਕੋਈ ਸਾਰੇ ਸੰਸਾਰ ਨੂੰ ਆਪਣਾ ਪ੍ਰਵਾਰ ਬਣਾ ਲੈਂਦਾ ਹੈ ਤਾਂ ਸਾਰਾ ਸੰਸਾਰ ਸੋਹਾਣਾ ਬਣ ਜਾਂਦਾ ਹੈ :

ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾਂ ਮੇਲੁ ਕੀਓ ਮੇਰੈ ਰਾਜਨ ॥

(ਧਨਾਸਰੀ ਮ: ੫, ਪੰਨਾ ੬੭੧)

ਜਦ ਸਭ ਕੁਛ ਆਪਣਾ ਦਿਖਾਈ ਦੇਂਦਾ ਹੈ ਤਾਂ ਜੋ ਮਨ ਨੂੰ ਖ਼ੁਸ਼ੀ ਨਸੀਬ ਹੁੰਦੀ ਹੈ, ਉਹ ਬਿਆਨ ਤੋਂ ਪਰੇ ਹੈ।

ਇਹ ਆਮ ਬੰਦੇ ਦਾ ਰੋਜ਼ਮਰਾ ਦਾ ਅਨੁਭਵ ਹੈ ਕਿ ਜੋ ਸੁੱਖ ਤੇ ਮਾਨਸਿਕ ਚੈਨ ਆਪਣੇ ਘਰ ਵਿਚ ਮਿਲਦਾ ਹੈ ਉਹ ਕਿਰਾਏ ਦੇ ਘਰ ਯਾ ਓਪਰੇ ਘਰ ਵਿਚ ਨਹੀਂ ਮਿਲਦਾ ਪਰ ਜਦ ਕੋਈ ਪਰਾਇਆ ਹੀ ਨਹੀਂ ਰਿਹਾ–ਸਭ ਕੁਝ ਆਪਣਾ ਹੈ, ਐਸੀ ਮਨ ਦੀ ਧਾਰਨਾ ਬਣ ਗਈ ਤਾਂ ਜੀਵਨ ਅਨੰਦ-ਮਈ ਹੋ ਜਾਂਦਾ ਹੈ।

ਮਨੁੱਖੀ ਜੀਵਨ ਵਿਚ ਇਕ ਐਸਾ ਵੀ ਦੁਖਾਂਦ ਦੌਰ ਲੰਘਿਆ ਹੈ–ਜਦ ਆਪਣੀ ਸੁਵਾਰਥ ਸਿੱਧੀ ਲਈ ਮਨੁੱਖ, ਮਨੁੱਖ ਦੀ ਬਲੀ ਦੇਂਦਾ ਰਿਹਾ ਹੈ। ਇਹ ਪ੍ਰਥਾ ਸਾਡੇ ਦੇਸ਼ ਭਾਰਤ ਵਿਚ ਖ਼ਾਸ ਕਰ ਕੇ ਵਿਕਸਤ ਰਹੀ ਹੈ।

ਕਿਧਰੇ ਕਿਧਰੇ ਅੱਜ ਵੀ ਐਸੇ ਹਾਦਸੇ ਹੋ ਜਾਂਦੇ ਹਨ ਕਿ ਜਦ ਕੋਈ ਕਿਸੇ ਸੁਵਾਰਥ ਸਿੱਧੀ ਲਈ ਆਪਣੇ ਬੱਚੇ ਦੀ ਬਲੀ ਦੇਂਦਾ ਹੈ। ਕੈਸਾ ਉਸ ਸਮਾਜ ਦਾ ਪੱਥਰ ਦਿਲ ਹੋਵੇਗਾ ਜਦ ਸਾਰਿਆਂ ਦੇ ਸਾਮ੍ਹਣੇ ਹੱਸਦੇ ਨੱਚਦੇ ਹੋਏ ਕਿਸੇ ਕਮਜ਼ੋਰ ਤੇ ਮਜਬੂਰ ਮਨੁੱਖ ਨੂੰ ਬਲੀ ਤੇ ਚੜ੍ਹਾਇਆ ਜਾਂਦਾ ਹੋਵੇਗਾ। ਮਨੁੱਖ ਜੈਸਾ ਆਪ ਪੱਥਰ ਦਿਲ ਸੀ ਵੈਸੇ ਹੀ ਪੱਥਰ ਦੇ ਭਗਵਾਨ ਬਣਾ ਲਏ।

ਸਮਾਜਕ ਜੀਵਨ ਦਾ ਇਕ ਐਸਾ ਦੌਰ ਲੰਘਿਆ ਹੈ ਜਦ ਹਰ ਸ਼ਹਿਰ ਕਸਬੇ ਵਿਚ ਨਗਰ ਬੰਧੂ ਹੁੰਦੀ ਸੀ। ਸਾਰੇ ਸ਼ਹਿਰ ਵਾਸੀਆਂ ਦੀ ਨਾਰੀ ਹੁੰਦੀ ਹੈ–ਬਿਨਾਂ ਸੰਕੋਚ ਇਹ ਸਭ ਸਮਾਜ ਵਿਚ ਚਲਦਾ ਸੀ। ਨਗਰ ਬੰਧੂ ਦੀ ਲੋੜਾਂ ਨਗਰ ਬੰਧੂ ਕੋਲ ਆਵਨ ਵਾਲੇ ਪੂਰੀਆਂ ਕਰਦੇ ਸਨ। ਸਹਿਜੇ ਸਹਿਜੇ ਵਿਆਪਕ ਰੂਪ ਵੈਸ਼ਜ ਵ੍ਰਿਤੀ ਪਨਪੀ ਜੋ ਅੱਜ ਸਾਰੇ ਸੰਸਾਰ ਵਿਚ ਕਿਸੇ ਨ ਕਿਸੇ ਰੂਪ ਵਿਚ ਮੌਜੂਦ ਹੈ। ਸਾਡੇ ਦੇਸ਼ ਵਿਚ ਤਾਂ ਇਸ ਪੇਸ਼ੇ ਵਿਚ ਪੁਰਸ਼ ਦਰਿੰਦਾ ਹੈ। ਉਹ ਭੋਲੀ ਭਾਲੀ ਲੜਕੀਆਂ ਨੂੰ ਇਨ੍ਹਾਂ ਦੀ ਗਰੀਬੀ, ਮਜਬੂਰੀ ਦਾ ਫ਼ਾਇਦਾ ਉਠਾ, ਵੇਸਵਾ ਬਣਾ ਦੇਂਦਾ ਹੈ। ਨੱਬੇ ਪ੍ਰਤਿਸ਼ਤ ਵੇਸਵਾਵਾਂ ਜਬਰਨ ਵੇਸਵਾਵਾਂ ਬਣਾਈਆਂ ਜਾਂਦੀਆਂ ਹਨ। ਉਹ ਮਨੁੱਖ ਕਿਤਨਾ ਦਰਿੰਦਾ ਹੋਵੇਗਾ ਜੋ ਨਾਰੀ ਨੂੰ ਇਕ ਵਸਤੂ ਸਮਝ, ਬਾਜ਼ਾਰ ਵਿਚ ਰੱਖ ਦੇਂਦਾ ਹੈ। ਐਸੀ ਨਾਰੀ ਅਗਰ ਆਪਣਾ ਪਵਿੱਤ੍ਰ ਜੀਵਨ ਬਤੀਤ ਕਰਨਾ ਚਾਹੇ ਤਾਂ ਸਮਾਜ ਵਿਚ ਕੋਈ ਥਾਂ ਨਹੀਂ।

ਗ਼ਰੀਬ ਤੇ ਕ੍ਰਿਤੀ ਬੰਦਿਆਂ ਨੂੰ ਇਥੇ ਸ਼ੂਦਰ ਆਖਿਆ ਗਿਆ ਜੋ ਹੱਥ ਨਾਲ ਕ੍ਰਿਤ ਕਰ ਕੇ ਆਪਣੀ ਉਪਜੀਵਕਾ ਚਲਾਂਦੇ ਹਨ–ਉਹ ਸ਼ੂਦਰ ਗਿਣੇ ਗਏ। ਜੋ ਪੈਰਾਂ ਲਈ ਜੁੱਤੀਆਂ ਬਣਾਵੇ ਉਹ ਸ਼ੂਦਰ, ਜੋ ਸਿਰ ਵਿਚ ਜੁੱਤੀਆਂ ਮਾਰੇ ਉਹ ਪੂਜਨੀਕ। ਜੋ ਤਨ ਢੱਕਨ ਲਈ ਕਪੜੇ ਬਣਾਵੇ ਉਹ ਜੁਲਾਹਾ–ਸ਼ੂਦਰ। ਪਰ ਜੋ ਤਿੰਨੇ ਕਪੜੇ ਲਾਹ ਕੇ ਨਗਨ ਕਰੇ ਉਹ

ਪੂਜ ਸੀ। ਜੋ ਰਹਿਣ ਲਈ ਮਕਾਨ ਬਣਾਵੇ, ਉਹ ਰਾਜ ਮਿਸਤਰੀ ਸ਼ੂਦਰ, ਪਰ ਬਣੇ ਬਣਾਏ ਮਕਾਨਾਂ ਨੂੰ ਅੱਗ ਲਾ ਢਾਹਵੇ, ਉਹ ਪੂਜਿਆ ਜਾਂਦਾ ਸੀ। ਸਮਾਜ ਵਿਚ ਕ੍ਰਿਤੀ ਬੰਦਿਆਂ ਦੀ ਕੋਈ ਥਾਂ ਨਹੀਂ ਸੀ। ਉਨ੍ਹਾਂ ਨਾਲ ਪਸ਼ੂਆਂ ਵਾਲਾ ਵਿਵਹਾਰ ਹੁੰਦਾ ਰਿਹਾ। ਜੋ ਘਟ ਵਿਚ ਮੈਲਾ ਚੁਕ ਕੇ ਲੈ ਜਾਵੇ, ਘਰ ਨੂੰ ਸਾਫ ਕਰੇ ਉਹ ਮਿਹਤਰ ਸ਼ੂਦਰ ਸੀ। ਜੋ ਸਮਾਜਕ ਜੀਵਨ ਅਨਯਾਇ ਦੀ ਗੰਦਗੀ ਖਿਲਾਰ ਦੂਸ਼ਤ ਕਰੇ, ਉਹ ਪੂਜਿਆ ਜਾਂਦਾ ਹੈ। ਐਸੀ ਸਮਾਜਕ ਪ੍ਰਥਾ ਦੇ ਖ਼ਿਲਾਫ਼ ਮਹਾਤਮਾ ਬੁੱਧ, ਕਬੀਰ ਤੇ ਬਾਅਦ ਵਿਚ ਗੁਰੂ ਨਾਨਕ ਦੇਵ ਜੀ ਨੇ ਪੁਰਜ਼ੋਰ ਆਵਾਜ਼ ਉਠਾਈ। ਆਪ ਨੇ ਵਰਨ-ਵੰਡ ਖ਼ਤਮ ਕਰਨ ਦੇ ਯਤਨ ਕੀਤੇ। ਇਕਬਾਲ ਜੈਸੇ ਸ਼ਾਇਰ ਨੂੰ ਕਹਿਣਾ ਪਿਆ ਕਿ ਹਿੰਦੁਸਤਾਨ ਸ਼ੂਦਰਾਂ ਲਈ ਗ਼ਮ ਖਾਨਾ ਹੈ :

ਆਹ ਸ਼ੂਦਰ ਕੇ ਲੀਏ ਹਿੰਦੁਸਤਾਂ ਗ਼ਮ ਖ਼ਾਨਾ ਹੈ।
ਦਰਦੇ ਇਨਸਾਨੀ ਸੇ ਇਸ ਬਸਤੀ ਕਾ ਦਿਲ ਬੇਗਾਨਾ ਹੈ।
(ਇਕਬਾਲ)

ਅੱਜ ਦਾ ਕਾਨੂੰਨ ਤਾਂ ਇਸ ਵਰਨ-ਵੰਡ ਨੂੰ ਨਹੀਂ ਮੰਨਦਾ। ਪਰ ਵਿਹਾਰ ਐਸਾ ਹੈ ਕਿ ਸਮਾਜਕ ਜੀਵਨ ਵਿਚ ਅੱਜੇ ਵੀ ਵਰਨ-ਵੰਡ ਬਾਕਾਇਦਾ ਮੌਜੂਦ ਹੈ। ਸਮਾਜ਼ ਵਿਚ ਭਾਈਚਾਰਾ ਪਵਿੱਤ੍ਰਤਾ ਲਿਆਉਣ ਲਈ ਹਰ ਮਨੁੱਖ ਦਾ ਫਰਜ਼ ਹੈ ਕਿ ਉਹ ਸਮਝੇ ਮੈਂ ਮਨੁੱਖ ਹਾਂ ਤੇ ਮਨੁੱਖਤਾ ਤੋਂ ਥਲੇ ਦਾ ਮੇਰਾ ਕਰਮ ਨਾਂ ਹੋਵੇ। ਗੁਰਬਾਣੀ ਦਾ ਵਾਕ ਹੈ :

ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥
(ਪ੍ਰਭਾਤੀ ਅਸਟਪਦੀਆ ਮਹਲਾ ੧, ਪੰਨਾ ੧੩੪੨)

ਜਿਵੇਂ ਤੂੰ ਸੁਖ ਚਾਹੁੰਦਾ ਹੈਂ, ਮਾਨ ਸਨਮਾਨ ਇਜ਼ਤ ਚਾਹੁੰਦਾ ਹੈਂ ਇਹ ਸਾਰੇ ਹੀ ਚਾਹੁੰਦੇ ਹਨ। ਸੋ ਜੋ ਤੂੰ ਚਾਹੁੰਦਾ ਹੈਂ ਇਹ ਦੂਜਿਆਂ ਨੂੰ ਦੇ ਤਾਂ ਤੈਨੂੰ ਵੀ ਸੁਖ, ਮਾਨ ਸਨਮਾਨ ਮਿਲੇਗਾ। ਬਿਨਾਂ ਦਿਤਿਆਂ ਅੱਜ ਤਕ

ਕਿਸੇ ਨੂੰ ਪ੍ਰਾਪਤ ਨਹੀਂ ਹੋਇਆ :

ਦਿਤੋਂ ਲਈਏ ਆਪਣਾ ਅਣਦਿਤਾ ਕਛ ਹਥ ਨ ਆਵੈ ॥

(ਭਾਈ ਗੁਰਦਾਸ ਜੀ)

ਸਾਰਾ ਪ੍ਰਵਾਰਕ ਸਮਾਜਕ ਜੀਵਨ ਉਦੋਂ ਹੀ ਸੁਖੀ ਹੋਵੇਗਾ ਜਦ ਐਸੀ ਧਾਰਨਾ ਮਨ ਵਿਚ ਬੈਠ ਜਾਏ।

ਦੇਸ਼ ਦਾ ਸਮਾਜਕ ਢੰਗ ਇਤਨਾ ਵਿਗੜ ਗਿਆ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਬਰਾਤ ਦਾ ਨਕਸ਼ਾ ਜੋ ਰੂਪਕ ਅਲੰਕਾਰ ਪੇਸ਼ ਕੀਤਾ ਹੈ ਉਹ ਇਕ ਬਰਾਤ (ਜੰਞ) ਨੂੰ ਬਾਬਰ ਤੇ ਬਾਬਰ ਦੇ ਸਿਪਾਹੀਆਂ ਨਾਲ ਤਸ਼ਬੀਹ ਦਿਤੀ ਹੈ ਕਿ ਬਰਾਤ (ਜੰਞ) ਜੋ ਸਮਾਜਕ ਪ੍ਰਵਾਰਿਕ ਜੀਵਨ ਦਾ ਅੰਗ ਸੀ, ਇਤਨੀ ਭੈੜੀ ਹੋ ਗਈ ਕਿ ਤਸ਼ਬੀਹ ਹਮਲਾਵਰ ਬਾਬਰ ਨਾਲ ਦੇਣੀ ਪਈ। ਬਾਬਰ ਲਾੜਾ ਤੇ ਸਿਪਾਹੀ ਬਰਾਤੀ ਹਿੰਦੁਸਤਾਨ (ਧੇਤਾ ਘਰ) ਐਸਾ ਦਰਿਸ਼ ਪੇਸ਼ ਕੀਤਾ ਹੈ ਗੁਰੂ ਜੀ ਨੇ :

ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨ ਵੇ ਲਾਲੋ ॥

ਲਾੜੇ ਦਾ ਸਿਹਰਾ (ਤਾਜ) ਉਸ ਦੇ ਹੱਥ ਵਿਚ ਤਲਵਾਰ, ਸੁਬਾਲਾ ਮਾਨੋ ਵਜ਼ੀਰ ਉਸ ਦੇ ਹੱਥ ਵਿਚ ਤਲਵਾਰ ਅੱਗੇ ਬਰਾਤੀ ਮਾਨੋ (ਸਿਪਾਹੀ) ਹੁਣ ਇਨ੍ਹਾਂ ਨੇ ਹਮਲਾ ਕਰਨਾ ਹੈ ਧੇਤੇ ਘਰ ਤੇ ਲਾੜੇ ਦੇ ਮਾਂ ਪਿਓ ਮੂੰਹੋਂ ਮੰਗਦੇ ਹਨ ਇਤਨਾ ਧਨ, ਇੰਨਾ ਸੋਨਾ ਤੇ ਇਤਨੀ ਵਸਤੂਆਂ ਦੇਣੀਆਂ ਪੈਣਗੀਆਂ। ਬਰਾਤੀ ਤਾਂ ਖਾਣ ਪੀਣ ਦੀਆਂ ਵਸਤੂਆਂ ਤੇ ਹਮਲਾਵਰਾਂ ਦੀ ਤਰ੍ਹਾਂ ਟੁਟ ਪੈਂਦੇ ਹਨ। ਤੇ ਥੋੜੀ ਥੋੜੀ ਗੱਲ ਤੇ ਝਗੜਨ ਨੂੰ ਤਿਆਰ। ਧੇਤੇ ਵਾਲਿਆਂ ਦਾ ਦੀਨ ਬਣ ਕੇ ਹੱਥ ਜੋੜ ਖੜਾ ਹੋਣਾ ਤੇ ਮਾਫੀ ਮੰਗੀ ਜਾਣੀ–ਕੈਸਾ ਇਹ ਗੰਦਾ ਸਮਾਜਕ ਜੀਵਨ ਹੈ ?

ਕੋਈ ਨਹੀਂ ਸੋਚਦਾ–ਜਿਸ ਨੇ ਬੱਚੀ ਦੇ ਦਿੱਤੀ ਉਸ ਕੋਲੋਂ ਹੋਰ ਕੀ ਲੈਣਾ ਹੈ ? ਪਰ ਹਮਲਾਵਰ ਜ਼ਹਿਨੀਅਤ ਤਾਂ ਇਕ ਹੀ ਮੁੱਦਾ ਰੱਖਦੀ ਹੈ– ਲੁੱਟਣਾ ਤੇ ਜ਼ੁਲਮ ਕਰਨਾ। ਇਸ ਵਾਸਤੇ ਭਾਰਤ ਵਿਚ ਲੜਕੀ ਦਾ ਜਨਮ ਅੱਜ ਵੀ ਖ਼ੁਸ਼ੀ ਨਾਲ ਨਹੀਂ ਕਬੂਲਿਆ ਜਾਂਦਾ। ਦਾਨ ਸ਼ਬਦ ਮੈਨੂੰ ਕੋਈ ਚੰਗਾ ਨਹੀਂ ਲੱਗਦਾ। ਲੜਕੀ ਕੋਈ ਵਸਤੂ ਥੋੜ੍ਹੀ ਹੈ ਜੋ ਉਸ ਦਾ ਦਾਨ ਕੀਤਾ ਜਾਏ ? ਇਹ ਤਾਂ ਦੋ ਰੂਹਾਂ ਦਾ ਆਪਸੀ ਮੇਲ ਹੈ। ਜਿਸ ਨਾਲ ਸਮਾਜ ਦੀ ਜੀਵਨ-ਧਾਰਾ ਚਲਦੀ ਰਹੇ। ਸਮਾਜਕ ਰਸਮਾਂ ਵਿਚ ਜੋ ਅਤੀ ਪਵਿੱਤ੍ਰ ਰਸਮ ਸੀ ਵਿਵਾਹ ਦੀ, ਅਨੰਦ ਕਾਰਜ ਦੀ, ਉਹ ਘੋਰ ਦੁਨੀਆਵੀ ਹੱਵਸ਼ ਕਰ ਕੇ ਅਪਵਿੱਤ੍ਰ ਹੋ ਗਈ ਹੈ–ਜਿਸ ਨਾਲ ਸਾਰਾ ਸਮਾਜਕ ਜੀਵਨ ਕਲਹਿ ਦੀ ਖਾਨ ਬਣ ਗਿਆ ਹੈ। ਜਿਸ ਨੇ ਆਪਣੀ ਬੱਚੀ ਦੇ ਦਿੱਤੀ ਹੈ, ਉਸ ਦਾ ਜ਼ਿੰਦਗੀ ਭਰ ਅਹਿਸਾਨ-ਮੰਦ ਹੋਣ ਨਾਲ ਅਸੀਂ ਘਰੇਲੂ ਤੇ ਸਮਾਜਕ ਜੀਵਨ ਨੂੰ ਪਾਵਨ ਬਣਾ ਸਕਾਂਗੇ।



# ਧਰਮ ਦਰਸ਼ਨ

ਧਰਮ ਸ਼ਾਸਵਤ ਹੈ–ਸਦੀਵੀ ਹੈ ਔਰ ਧਰਮ ਇਕ ਹੀ ਹੈ। ਉਸ ਇਕ ਨਾਲ ਜੁੜਨਾ ਜੋ ਸਦੀਵੀ ਹੈ। ਅਮਰ, ਸਤ-ਚਿੱਤ-ਅਨੰਦ ਹੈ ਨਿਰਭਉ ਨਿਰਵੈਰ ਹੈ। ਐਸੇ ਇਕ ਨਾਲ ਜੁੜਨ ਦਾ ਜੋ ਉਪਾਉ ਹੈ ਉਹ ਧਰਮ ਕਹਿਲਾਂਦਾ ਹੈ ਪਰ ਮਨੁੱਖ ਦਾ ਅਗਿਆਨ ਤੇ ਅਹੰਕਾਰ ਹਮੇਸ਼ਾ ਹੀ ਧਰਮ ਦੀ ਵੀ ਰੂਪ ਰੇਖਾ ਵਿਗਾੜਦਾ ਰਿਹਾ ਹੈ। ਜਿਸ ਤਰ੍ਹਾਂ ਸੁਵਾਰਥੀਆਂ ਕਰ ਕੇ ਸਮਾਜ ਵਿਚ ਭ੍ਰਸ਼ਟ ਰਸਮਾਂ ਚਲੀਆਂ–ਤਿਵੇਂ ਅਗਿਆਨਤਾ ਕਰ ਕੇ ਅਧਰਮ ਹੀ ਧਰਮ ਜਾਨ ਪੂਜਿਆ ਜਾਂਦਾ ਰਿਹਾ ਹੈ। ਮਨੁੱਖੀ ਸੁਭਾਵ ਕੁਛ ਐਸਾ ਹੈ–ਇਹ ਡਰ ਦਾ ਮਾਰਿਆ ਝੁਕਦਾ ਹੈ ਯਾ ਲੋਭ-ਵਸ ਹੋ, ਪੂਜਦਾ ਹੈ। ਜਿਥੋਂ ਕੁਛ ਮਿਲੇ ਮਨੁੱਖ ਉਸ ਦੀ ਪੂਜਾ ਕਰਦਾ ਹੈ ਤੇ ਜਿਹੜਾ ਖੋਹ ਲਵੇ, ਡਰ ਕਰ ਕੇ ਉਸ ਅੱਗੇ ਵੀ ਝੁਕਦਾ ਰਿਹਾ ਹੈ।

ਕੁਛ ਤਾਰਕਿਕ ਜੋ ਐਸਾ ਕਹਿੰਦੇ ਹਨ ਕਿ ਪ੍ਰਮਾਤਮਾ ਮਨੁੱਖ ਦੇ ਡਰ ਯਾ ਲੋਭ ਤੋਂ ਪੈਦਾ ਹੋਇਆ ਹੈ। ਉਹ ਕੁਛ ਤਥਾਕਥਤ ਧਾਰਮਿਕ ਪੁਰਸ਼ਾਂ ਬਾਰੇ ਤਾਂ ਠੀਕ ਹੀ ਆਖਦੇ ਹਨ ਪਰ ਧਰਮ ਈਸ਼ਵਰ ਬਾਰੇ ਉਨ੍ਹਾਂ ਦੀ ਪਹੁੰਚ ਨਹੀਂ ਹੈ। ਧਰਮ ਉਹ ਜੋ ਗਿਆਨ ਆਸ਼੍ਰਿਤ ਹੈ। ਜੋ ਲੋਭ ਤੇ ਡਰ ਤੇ ਖੜਾ ਹੈ, ਉਹ ਧਰਮ ਤੇ ਧਾਰਮਿਕ ਨਹੀਂ ਹੋ ਸਕਦਾ। ਲੋਭ ਤੇ ਡਰ ਅਗਿਆਨ ਕਰ ਕੇ ਹੈ ਤੇ ਜੋ ਧਰਮ ਅਗਿਆਨ ਤੇ ਖੜਾ ਹੈ ਉਹ ਧਰਮ ਨਹੀਂ। ਧਰਮ ਦੀ ਆਧਾਰ-ਸ਼ਿਲਾ ਗਿਆਨ ਹੈ ਪਰ ਤਥਾਕਥਤ ਧਾਰਮਿਕ ਦੁਨੀਆਂ ਵਿਚ ਜਿਤਨਾ ਅਗਿਆਨ ਹੈ ਉਤਨਾ ਸ਼ਾਇਦ ਜੀਵਨ ਦੇ ਬਾਕੀ ਪਹਿਲੂਆਂ ਵਿਚ ਨਹੀਂ ਹੈ।

ਦਰਖ਼ਤਾਂ ਦੇ ਫਲ ਫੂਲ ਖਾਣ ਨੂੰ ਮਿਲੇ ਯਾ ਉਨ੍ਹਾਂ ਦੀ ਸ਼ਾਲਾ ਤੇ

ਪਤ ਕਿਸੇ ਰੋਗ ਨੂੰ ਕੱਟਨ ਵਿਚ ਸਮਰਥ ਹੋਏ ਤਾਂ ਉਹ ਦਰਖ਼ਤ ਵੀ ਪੂਜੇ ਗਏ। ਦਰਿਆਵਾਂ ਨੂੰ ਭਗਵਾਨ ਜਾਨ ਪੂਜਾ ਚਲ ਰਹੀ ਹੈ। ਸੁੱਕੀ ਸੜੀ ਧਰਤੀ ਤੇ ਬੱਦਲਾਂ ਰਾਹੀਂ ਬੂੰਦਾਂ ਪਈਆਂ ਤਾਂ ਕੁਝ ਹਰੀਆਵਲ ਹੋਈ। ਸੋ ਇੰਦਰ ਦੇਵਤਾ (ਬੱਦਲ) ਪੂਜਿਆ ਗਿਆ :

ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਹਿ ॥

(ਸਲੋਕ ਮ: ੩, ਪੰਨਾ ੧੨੮੦)

ਪਰ ਜਿਸ ਕਰ ਕੇ ਤੇ ਜਿਥੋਂ ਮੀਂਹ ਪੈਂਦਾ ਉਸ ਦਾ ਧਿਆਨ ਨਹੀਂ। ਪਹਾੜ ਪੂਜੇ ਗਏ ਤੇ ਸਾਗਰ ਪੂਜੇ ਗਏ। ਅਗਿਆਨ ਇਤਨਾ ਪ੍ਰਬਲ ਕਿ ਪਸ਼ੂ ਵੀ ਪੂਜੇ ਗਏ। ਨਾਗ ਨੂੰ ਦੇਵਤਾ ਜਾਨ ਪੂਜਾ ਚਲ ਰਹੀ ਹੈ। ਸਾਡੇ ਦੇਸ਼ ਦੇ ਧਾਰਮਿਕ ਤਿਵਹਾਰਾਂ ਵਿਚੋਂ ਇਕ ਧਾਰਮਿਕ ਤਿਵਹਾਰ ਨਾਗ ਪੰਚਮੀ ਵੀ ਹੈ। ਉਸ ਦਿਨ ਸੱਪਾਂ ਨੂੰ ਦੁੱਧ ਪਿਲਾਇਆ ਜਾਂਦਾ ਹੈ। ਗਊ ਦੀ ਪੂਜਾ ਹੋਈ ਤੇ ਸ਼ੇਰ ਵੀ ਪੂਜੇ ਗਏ। ਆਪਣੇ ਤੋਂ ਉੱਚੇ ਨੂੰ ਪੂਜੀਦੇ ਤਾਂ ਸੁਰਤ ਉੱਚੀ ਉਠਦੀ ਹੈ। ਜੀਵਨ ਬੁਲੰਦੀਆਂ ਨੂੰ ਛੂਹਦਾ ਹੈ। ਪਰ ਜੇਕਰ ਆਪਣੇ ਤੋਂ ਨੀਵਿਆਂ ਨੂੰ ਪੂਜੀਏ ਤਾਂ ਜੀਵਨ ਰਸਾਤਲ ਵਿਚ ਚਲਾ ਜਾਂਦਾ ਹੈ। ਮਨੁੱਖ ਅਸ਼ਰਫੁਲ ਮਖ਼ਲੂਕਾਤ ਹੈ। ਜੀਵਾਂ ਵਿਚ ਸਰਦਾਰ ਹੈ–'ਇਸ ਧਰਤੀ ਪੈ ਤੇਰੀ ਸਿਕਦਾਰੀ'–ਪਰ ਧਰਤੀ ਦਾ ਸਰਦਾਰ ਹੁੰਦਾ ਹੋਇਆ ਪਸ਼ੂਆਂ ਤੇ ਬਨਸਪਤੀ ਪਿਪਲ, ਜੰਡ, ਤੁਲਸੀ ਤੇ ਹੋਰ ਅਨੇਕਾਂ ਬਿਰਖਾਂ ਨੂੰ ਪੂਜ ਰਿਹਾ ਹੈ। ਜਿਤਨੀ ਪ੍ਰਬਲ ਚੇਤਨਾ ਮਨੁੱਖ ਅੰਦਰ ਹੈ–ਉਹ ਕਿਸੇ ਅੰਦਰ ਨਹੀਂ–ਪਰ ਇਹ ਤਾਂ ਆਪਣੇ ਤੋਂ ਥਲੇ ਅਚੇਤ ਤੇ ਜੜ੍ਹ ਨੂੰ ਪੂਜਦਾ ਰਿਹਾ ਹੈ ਤੇ ਪੂਜ ਰਿਹਾ ਹੈ–ਇਸ ਤਰ੍ਹਾਂ ਆਪਣਾ ਧਾਰਮਿਕ ਪੈਂਡਾ ਲੰਬਾ ਕਰ ਰਿਹਾ ਹੈ।

ਪਕਸ਼ੀ ਗਰੁੜ, ਹੰਸ, ਮੋਰ ਇਤਿਆਦਿਕ ਪੂਜੇ ਗਏ। ਗਰੁੜ ਤਾਂ ਭਗਵਾਨ ਹੀ ਬਣ ਗਏ।

ਫਿਰ ਵਾਰੀ ਆਈ ਗ੍ਰਿਹ ਨਿਛੱਤਰਾਂ ਦੀ ਪੂਜਾ ਦੀ। ਸੋ ਸੂਰਜ ਚੰਦ ਤਾਰੇ ਸਾਰੇ ਗ੍ਰਿਹ ਉਪ ਗ੍ਰਿਹ ਪੂਜੇ ਗਏ ਔਰ ਪੂਜੇ ਜਾਂਦੇ ਹਨ । ਕਿਸੇ ਮਨੁੱਖ ਵਿਚ ਕੋਈ ਖ਼ੂਬੀਆਂ ਵੇਖੀਆਂ ਤਾਂ ਮਨੁੱਖ ਭਗਵਾਨ ਜਾਣ ਪੂਜੇ ਗਏ। ਜਦ ਉਹ ਮਨੁੱਖ ਨਾ ਰਿਹਾ ਤਾਂ ਤਸਵੀਰ ਮੂਰਤੀ ਯਾ ਮੜ੍ਹੀ ਕਬਰ ਪੂਜੀ ਗਈ । ਸਾਡੇ ਦੇਸ਼ ਦਾ ਇਕ ਵਿਆਪਕ ਧਾਰਮਿਕ ਤਿਵਹਾਰ ਹੈ ਦੀਵਾਲੀ–ਜਿਸ ਨੂੰ ਸਮੂਹਕ ਰੂਪ ਵਿਚ ਸਾਰੇ ਮਨਾਂਦੇ ਹਨ। ਦੀਵਾਲੀ ਨਾਲ ਹਰਿ ਕੋਮ ਦਾ ਕੁਛ ਨ ਕੁਛ ਧਾਰਮਿਕ ਨਾਤਾ ਜੁੜਿਆ ਹੋਇਆ ਹੈ। ਪਰ ਉਸ ਦਿਨ ਵੱਡੇ ਰੂਪ ਵਿਚ ਲਖਮੀ ਦੀ ਪੂਜਾ ਹੁੰਦੀ ਹੈ। ਧਨ ਦੀ ਪੂਜਾ ਹੁੰਦੀ ਹੈ। ਲੋਕੀਂ ਚਾਂਦੀ ਦੇ ਰੁਪਏ ਦੁੱਧ ਵਿਚ ਧੋ, ਉਹਨਾਂ ਦੀ ਪੂਜਾ ਕਰਦੇ ਹਨ।

ਦੇਸ਼ ਦਾ ਸਭ ਤੋਂ ਵੱਡਾ ਧਾਰਮਿਕ ਤਿਵਹਾਰ ਦੀਵਾਲੀ ਹੈ ਤੇ ਉਸ ਦਿਨ ਪੂਜਾ ਧਨ ਦੀ ਹੁੰਦੀ ਹੈ। ਧਨ ਭਗਵਾਨ ਹੈ। ਐਸੀ ਧਾਰਨਾ ਸਿਰਫ ਇਸ ਦੇਸ਼ ਵਿਚ ਹੈ। ਭੌਤਿਕ ਵਾਦੀ ਦੇਸ਼ਾਂ ਨੇ ਵੀ ਧਨ ਨੂੰ ਇਤਨੀ ਮਹੱਤਤਾ ਨਹੀਂ ਦਿੱਤੀ–ਜਿਤਨੀ ਭਾਰਤੀਆਂ ਨੇ ਦਿੱਤੀ ਹੈ। ਇਥੇ ਧਰਮ, ਈਮਾਨ, ਭਗਵਾਨ, ਪੈਸਾ ਹੈ। ਇਥੇ ਮਨੁੱਖ ਦੀ ਮਹਿਮਾ ਧਨ ਕਰਕੇ ਹੈ। ਧਨ ਕੋਲ ਹੈ ਤਾਂ ਪੂਜਿਆ ਜਾਂਦਾ ਹੈ। ਜੇ ਧਨ ਦਾ ਤਿਆਗ ਕਰ ਦੇਵੇ ਤਾਂ ਬਹੁਤ ਵੱਡਾ ਤਿਆਗੀ ਜਾਨ ਪੂਜਿਆ ਜਾਂਦਾ ਹੈ। ਸੋ ਮਹਿਮਾਂ ਧਨ ਦੀ ਹੈ। ਇਥੇ ਧਨ ਦੀ ਖ਼ਾਤਰ ਪਤਾ ਨਹੀਂ ਕਿਤਨੀਆਂ ਨਵ-ਵਿਵਾਹੁਤਾਂ ਅੱਗ ਨਾਲ ਸਾੜ ਦਿੱਤੀਆਂ ਜਾਂਦੀਆਂ ਹਨ । ਧਨਵਾਨ ਦੀ ਪੂਜਾ-ਪ੍ਰਤਿਸ਼ਟਾ ਵਾਸਤਿਵਕ ਧਨ ਦੀ ਪੂਜਾ ਪ੍ਰਤਿਸ਼ਟਾ ਹੈ। ਨਾਸਤਿਕ ਤੇ ਭੌਤਿਕਵਾਦੀ ਦੇਸ਼ਾਂ ਵਿਚ ਇਸ ਢੰਗ ਦੀ ਪੂਜਾ ਨਹੀਂ ਹੈ। ਜਿਸ ਦੀ ਮਨੁੱਖ ਪੂਜਾ ਕਰਦਾ ਹੈ ਵੈਸਾ ਹੋ ਜਾਂਦਾ ਹੈ :

ਜੈਸਾ ਸੇਵੈ ਤੈਸੋ ਹੋਇ ॥

(ਗਉੜੀ ਮਹਲਾ ੧, ਪੰਨਾ ੨੨੪)

ਪਸ਼ੂ-ਜੂਨਾਂ ਵਿਚ ਲੰਘ ਕੇ ਆਇਆ ਮਨੁੱਖ ਪਸ਼ੂਆਂ ਦੀ ਪੂਜਾ ਤੋਂ ਉੱਚਾ ਨਾਂ ਉਠ ਸਕਿਆ। ਪਸ਼ੂਆਂ ਤੇ ਜੀਵਾਂ ਤੇ ਦਇਆ ਕਰਨੀ ਤਾਂ ਧਰਮ ਹੈ–ਪਰ ਉਹਨਾਂ ਦੀ ਪੂਜਾ ਕਰਨੀ ਆਪਣੇ ਆਪ ਨੂੰ ਉਹਨਾਂ ਵਰਗਾ ਬਨਾਣਾ ਹੈ।

ਧਾਰਮਿਕ ਦੇਸ਼ ਕਹਿਲਾਨ ਵਾਲਾ ਭਾਰਤ ਜੋ ਧਾਰਮਿਕ ਤੌਰ ਤੇ ਉੱਚਾ ਨਾ ਉਠ ਸਕਿਆ ਤਾਂ ਇਸ ਦਾ ਇਕ ਇਹ ਵੀ ਕਾਰਨ ਰਿਹਾ ਹੈ ਕਿ ਆਪਣੇ ਤੋਂ ਨੀਵਿਆਂ ਨੂੰ ਪੂਜਦਾ ਰਿਹਾ ਹੈ। ਇਹ ਦੇਸ਼ ਧਾਰਮਿਕ ਮੰਦਰਾਂ ਦਾ ਦੇਸ਼ ਹੈ–ਧਾਰਮਿਕ ਬੰਦਿਆਂ ਦਾ ਦੇਸ਼ ਨਹੀਂ। ਜਿਤਨੇ ਧਾਰਮਿਕ ਮੰਦਰ ਇਥੇ ਹਨ, ਕਿਧਰੇ ਵੀ ਨਹੀਂ ਹਨ। ਪਰ ਜਿਤਨਾ ਅਧਾਰਮਿਕ ਬੰਦਾ ਇਥੇ ਹੈ, ਉਹ ਕਿਧਰੇ ਵੀ ਨਹੀਂ। ਝੂਠ, ਕਠੋਰਤਾ, ਬੇਈਮਾਨੀ, ਸੁਵਾਰਥ ਜ਼ਿੰਦਗੀ ਦੇ ਹਰ ਪੱਖ ਵਿਚ ਮੌਜੂਦ ਹੈ।

ਧਰਮ ਦੇ ਨਾਮ ਤੇ ਪਸ਼ੂਆਂ ਦੀ ਬਲੀ ਅੱਜ ਵੀ ਜਾਰੀ ਹੈ। ਕਾਲੀ ਦੇ ਮੰਦਰ ਕਲਕਤੇ ਤੇ ਕਮੁਖੀਆ ਦੇਵੀ ਦਾ ਮੰਦਰ, ਗੋਹਾਟੀ ਵਿਚ ਅੱਜ ਵੀ ਸਵੇਰੇ ਬਕਰਿਆਂ ਯਾ ਸੰਢਿਆਂ ਦੀ ਬਲੀ ਦੇਣ ਤੋਂ ਬਾਦ ਹੀ ਦੁਆਰ ਖੁਲ੍ਹਦੇ ਹਨ। ਇਥੇ ਮਨੁੱਖ ਦੇ ਗੁਪਤ ਅੰਗ ਵੀ ਭਗਵਾਨ ਜਾਨ ਪੂਜੇ ਜਾਂਦੇ ਹਨ। ਇਸਤ੍ਰੀ ਪੁਰਸ਼ਾਂ ਦੇ ਗੁਪਤ ਅੰਗਾਂ ਦੀ ਪੂਜਾ ਪਿਛੇ ਜੋ ਕਹਾਣੀਆਂ ਜੁੜੀਆਂ ਹਨ–ਉਨ੍ਹਾਂ ਦਾ ਦੂਰ ਦਾ ਵੀ ਸਮਬੰਧ ਧਰਮ ਨਾਲ ਨਹੀਂ ਜੁੜਦਾ। ਇਥੇ ਮਨੁੱਖੀ ਕਾਮ-ਲੀਲ੍ਹਾ ਦੇ ਵੀ ਅਨੰਤ ਮੰਦਰ ਹਨ। ਖਜੂਰਾਹ, ਕੋਟਾਰ ਤੇ ਜਗਨਨਾਥ ਪੁਰੀ ਦੇ ਮੰਦਰ ਜੀਂਵਦੇ ਸਬੂਤ ਹਨ। ਕਾਮ-ਲੀਲ੍ਹਾ ਰਾਮ-ਲੀਲ੍ਹਾ ਸਮਝੀ ਜਾਂਦੀ ਹੈ। ਇਥੇ ਪਾਪ ਨੂੰ ਧਰਮ ਦੀ ਚਾਦਰ ਪਹਿਨਾ, ਪੁੰਨ ਬਣਾ ਦਿੱਤਾ ਜਾਂਦਾ ਹੈ। ਮਨੁੱਖਤਾ ਅਜੇ ਬੋਧਿਕ

ਤੌਰ ਤੇ ਪੂਰਨ ਉੱਨਤ ਨਹੀਂ ਹੋਦੀ–ਇਸ ਲਈ ਅਧਰਮ ਵੀ ਧਰਮ ਜਾਣ, ਪੂਜਿਆ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਤਿੰਨ ਧਾਰਮਿਕ ਵਿਰਕੇ ਬਹੁਤ ਉਜਾਗਰ ਸਨ ਤੇ ਉਨ੍ਹਾਂ ਦੇ ਮੁਖੀ ਕਾਜ਼ੀ, ਬ੍ਰਾਹਮਣ ਤੇ ਜੋਗੀ ਸਨ। ਕਾਜ਼ੀ ਦੀ ਜ਼ਿੰਦਗੀ ਝੂਠ ਤੇ ਖੜੀ ਸੀ। ਬੰਦਿਆਂ ਨੂੰ ਠੱਗਣਾ ਬ੍ਰਾਹਮਣ ਦਾ ਧੰਧਾ ਸੀ। ਜੋਗੀ ਕੋਲ ਜੀਵਨ ਦੀ ਹੀ ਜੁਗਤ ਨਹੀਂ ਸੀ :

ਕਾਦੀ ਕੂੜੁ ਬੋਲਿ ਮਲੁ ਖਾਇ ॥
ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥
ਤੀਨੇ ਓਜਾੜੇ ਕਾ ਬੰਧੁ ॥

(ਧਨਾਸਰੀ ਮਹਲਾ ੧, ਪੰਨਾ ੬੬੨)

ਪਹਾੜਾਂ ਤੋਂ ਨਿਰਮਲ ਝਰਨੇ ਫੁਟਦੇ ਹਨ–ਪਰ ਜਦ ਉਹ ਮੈਦਾਨੀ ਇਲਾਕਿਆਂ ਵਿਚ ਆਂਵਦੇ ਹਨ ਤਾਂ ਸ਼ਹਿਰਾਂ ਦੀ ਗੰਦ ਉਨ੍ਹਾਂ ਨਿਰਮਲ ਝਰਨਿਆਂ ਨੂੰ ਮਲੀਨ ਕਰ ਦੇਂਦੀ ਹੈ।

ਅੱਜ ਸਾਡੇ ਦੇਸ਼ ਦੀ ਗੰਗਾ ਸਭ ਤੋਂ ਮੈਲੀ ਨਦੀਆਂ ਵਿਚੋਂ ਹੈ। ਪਹਿਲੇ ਗੰਗਾ ਲੋਕਾਂ ਦੀ ਪਾਪਾਂ ਦੀ ਮੈਲ ਦੂਰ ਕਰਦੀ ਸੀ–ਹੁਣ ਲੋਕੀ ਗੰਗਾ ਮੱਯਾ ਨੂੰ ਸਾਫ ਕਰਨ ਵਿਚ ਜੁਟੇ ਹਨ।

ਧਾਰਮਿਕ ਮਨੁੱਖ ਦੀ ਦ੍ਰਿਸ਼ਟੀ ਵਿਚ ਕੋਈ ਓਪਰਾ ਬਿਗਾਨਾ ਨਹੀਂ ਰਹਿੰਦਾ :

ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ॥

(ਕਾਨੜਾ ਮਹਲਾ ੫, ਪੰਨਾ ੧੨੯੯)

ਪਰ ਧਰਮ ਦੇ ਨਾਮ ਤੇ ਜਿਤਨੀ ਨਫ਼ਰਤ ਪਨਪੀ ਤੇ ਧਰਮ ਦੇ ਨਾਮ ਤੇ ਜਿਤਨਾ ਖ਼ੂਨ-ਖ਼ਰਾਬਾ ਤੇ ਠੱਗੀ ਹੋਈ ਉਸ ਨੇ ਕੁਛ ਬੌਧਿਕ ਬੰਦਿਆਂ ਨੂੰ ਇਤਨਾ ਘਾਤ ਪਹੁੰਚਾਇਆ ਕਿ ਉਹ ਧਰਮ ਤੋਂ ਹੀ ਇਨਕਾਰੀ ਹੋਏ। ਰੂਸ ਵਿਚ ਪਾਦਰੀਆਂ ਦੇ ਜ਼ੁਲਮ, ਬੋਧ ਮੱਠਾਂ ਦੇ ਲੋਭੀ ਮਹੰਤਾਂ ਕਰ ਕੇ ਚੀਨ ਵਿਚ ਨਾਸਤਿਕਤਾ ਵਧੀ। ਗਿਰਜੇ ਮਸਜਿਦਾਂ ਤੇ ਬੋਧ ਮਠ ਚੀਨ ਰੂਸ ਵਿਚ ਸੁੰਨੇ ਹੋ ਗਏ।

ਸਾਡੇ ਦੇਸ਼ ਵਿਚ ਬ੍ਰਾਹਮਣਾਂ ਦੇ ਵਿਆਪਕ ਕਰਮ ਕਾਂਡ ਜੋ ਸੁਵਾਰਥ ਸਿੱਧੀ ਤੇ ਖੜੇ ਹਨ ਤੇ ਧਰਮ ਮਹਿਜ਼ ਧੰਧਾ ਬਣ ਕੇ ਰਹਿ ਗਿਆ ਹੈ। ਇਸ ਪ੍ਰਵਿਰਤੀ ਨੇ ਦੇਸ਼ ਦੀ ਬਹੁ-ਗਿਣਤੀ ਵਿਚ ਖ਼ਾਸ ਕਰ ਕੇ ਨੌਜਵਾਨਾਂ ਤੇ ਪੜ੍ਹੇ ਲਿਖਿਆਂ ਅੰਦਰ ਧਰਮ ਤੋਂ ਗਿਲਾਨੀ ਪੈਦਾ ਕੀਤੀ ਹੈ।

ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਨੇ ਇਕ ਸਾਫ਼ ਸੁਥਰੇ ਵੀਚਾਰਾਂ ਤੇ ਖੜਾ ਧਰਮ ਮਨੁੱਖਤਾ ਦੀ ਝੋਲੀ ਪਾਇਆ—ਪਰ ਅੱਜ ਇਸ ਦੀ ਦੀਨ-ਦਸ਼ਾ ਨੂੰ ਵੇਖ ਹੈਰਾਨੀ ਹੁੰਦੀ ਹੈ।

ਸਮੇਂ ਸਮੇਂ ਸਿਰ ਆਏ ਅਵਤਾਰੀ ਪੁਰਸ਼ਾਂ ਨੇ ਧਰਮ ਦੀ ਆਧਾਰ ਸ਼ਿਲਾ ਵੱਖ ਵੱਖ ਦੈਵੀ ਗੁਣਾਂ ਤੇ ਰੱਖੀ—ਜਿਸ ਕਰ ਕੇ ਵੱਖ ਵੱਖ ਸੰਪ੍ਰਦਾ ਪੈਦਾ ਹੋਈਆਂ। ਇਹ ਵੱਖ ਵੱਖ ਮਾਰਗ ਬਣੇ—ਪ੍ਰਮਾਤਮਾ ਤਕ ਪੁੱਜਣ ਦੇ। ਪਰ ਵੱਖ ਵੱਖ ਰਸਤਿਆਂ ਤੇ ਚੱਲਣ ਵਾਲੇ ਆਪਣੇ ਆਪਣੇ ਰਸਤਿਆਂ ਦੀਆਂ ਖ਼ੂਬੀਆਂ ਦੱਸਣ ਲੱਗ ਪਏ ਤੇ ਚਲਣਾ ਭੁੱਲ ਹੀ ਗਏ। ਮੰਜ਼ਿਲ ਤਾਂ ਸਾਰਿਆਂ ਦੀ ਇਕੋ ਸੀ—ਰਸਤੇ ਵੱਖ ਵੱਖ ਸਨ। ਜਿਵੇਂ ਨਦੀਆਂ ਵੱਖ ਵੱਖ ਰਸਤਿਆਂ ਤੇ ਚੱਲ ਕੇ ਸਾਗਰ ਤਕ ਪੁੱਜਦੀਆਂ ਹਨ—ਤਿਵੇਂ ਧਰਮ ਤਾਂ ਇਕ ਸੀ—ਪ੍ਰਮਾਤਮਾ ਤਕ ਪੁੱਜਣਾ—ਪਰ ਧਰਮ ਦੇ ਮਾਰਗ ਵੱਖ ਵੱਖ ਸਨ। ਮਨੁੱਖ ਆਪਸ ਵਿਚ ਰਸਤਿਆਂ ਦੇ ਛੋਟੇ ਵੱਡੇ ਹੋਣ ਦੀ ਗੱਲ ਕਰਨ ਲੱਗ ਪਏ, ਰਸਤਿਆਂ ਦੀਆਂ ਖ਼ੂਬੀਆਂ ਦੱਸਦਿਆਂ ਇਕ

ਦੂਜੇ ਤੇ ਪ੍ਰਭਾਵ ਪੈ ਜਾਂਦਾ ਸੀ। ਪ੍ਰਭਾਵਤ ਹੋਇਆ ਮਨੁੱਖ ਰਸਤਾ (ਧਰਮ) ਬਦਲ ਲੈਂਦਾ ਸੀ। ਗੁਜ਼ਰੀ ਧਾਰਮਿਕ ਜ਼ਿੰਦਗੀ ਅਜਾਂਈਂ ਚਲੀ ਜਾਂਦੀ ਸੀ ਤੇ ਨਵੇਂ ਸੰਸਕਾਰਾਂ ਨੂੰ ਲੈ, ਫਿਰ ਯਾਤਰਾ ਸ਼ੁਰੂ ਹੁੰਦੀ ਸੀ। ਇਸ ਤਰ੍ਹਾ ਕਈ ਦਫਾ ਤਾਂ ਜ਼ਿੰਦਗੀ ਰਸਤਿਆਂ ਵਿਚ ਹੀ ਕਟ ਜਾਂਦੀ ਸੀ :

ਸੋਤੇ ਮੇਂ ਕਟ ਗਈ ਕੁਛ ਗੁਨਾਹੋਂ ਮੇਂ ਕਟ ਗਈ।
ਰੋਤੇ ਮੇਂ ਕਟ ਗਈ ਕੁਛ ਆਹੋਂ ਮੇਂ ਕਟ ਗਈ।
ਮੰਜ਼ਿਲ ਪੈ ਚਲਨੇ ਵਾਲੇ ਮੰਜ਼ਿਲ ਪੇ ਜਾ ਲਗੇ;
ਰਾਹਿ ਬਦਲਨੇ ਵਾਲੋਂ ਕੀ ਰਾਹੋਂ ਮੇਂ ਕਟ ਗਈ।

ਅਕਸਰ ਰਸਤੇ ਬਦਲਣ ਵਾਲਿਆਂ ਦੀ ਰਸਤਿਆਂ ਵਿਚ ਹੀ ਜ਼ਿੰਦਗੀ ਕਟ ਜਾਂਦੀ ਸੀ। ਰਸਤਿਆਂ ਦੇ ਵਾਦ-ਵਿਵਾਦ ਨੇ ਮਨੁੱਖ ਦੇ ਕਦਮ ਰੋਕ ਦਿੱਤੇ ਸਨ–ਜੋ ਰਸਤਿਆਂ ਤੇ ਚਲੇ ਸਨ ਹੁਣ ਰਸਤਿਆਂ ਤੇ ਉਨ੍ਹਾਂ ਦਾ ਗ਼ੁਬਾਰ ਤਾਂ ਹੈ–ਰਸਤਿਆਂ ਤੇ ਕੋਈ ਚਲ ਨਹੀਂ ਰਿਹਾ ਹੈ :

ਕਾਫਿਲੇ ਯਾ ਬੜ ਗਏ ਯਾ ਮਿਟ ਗਏ।
ਅਬ ਤੋ ਗ਼ੁਬਾਰ ਹੀ ਗ਼ੁਬਾਰ ਹੈ।

ਹਕੀਕਤ ਇਹ ਹੈ ਕਿ ਜਿਨ੍ਹਾਂ ਰਸਤਿਆਂ ਤੇ ਕੋਈ ਚਲੇ ਹੀ ਨਾ, ਤਾਂ ਉਨ੍ਹਾਂ ਰਸਤਿਆਂ ਨੂੰ ਉਜੜਿਆ ਹੋਇਆ ਆਖਦੇ ਹਨ।

ਅੱਜ ਧਨ ਪਦ-ਪ੍ਰਤਿਸ਼ਟਾ ਤੇ ਰਾਜਨੀਤੀ ਦੇ ਰਸਤਿਆਂ ਤੇ ਬੜੀ ਭੀੜ ਹੈ–ਪਰ ਧਰਮ ਦੇ ਰਸਤੇ ਉਜੜੇ ਹੋਏ ਹਨ। ਕਦੀ ਐਸਾ ਹੋਇਆ ਸੀ ਕਿ ਚੌਂਕ ਤੇ ਬੈਠਾ ਇਕ ਮੋਚੀ (ਚੁਮਾਰ) ਜੁੱਤੀਆਂ ਗੰਢਦਾ ਆਪਣਾ ਦਿਲ ਤੇ ਲੋਕਾਂ ਦਾ ਦਿਲ ਵੀ ਰੱਬ ਨਾਲ ਗੰਢ ਦੇਂਦਾ ਸੀ। ਅੱਜ ਮੋਚੀ ਤਾਂ ਹਰ ਸ਼ਹਿਰ ਦੇ ਚੌਂਕ ਤੇ ਬੈਠੇ ਹਨ–ਪਰ ਇਨ੍ਹਾਂ ਵਿਚ ਕੋਈ ਭਗਤ ਰਵਿਦਾਸ ਨਹੀਂ ਦਿਖਾਈ ਦੇਂਦਾ।

ਕਪੜੇ ਬੁਣਦਾ ਹੋਇਆ ਜੋ ਆਪਣਾ ਮਨ ਵੀ ਰੱਬ ਨਾਲ ਬੁਣ ਛੱਡਦਾ ਸੀ–ਉਸ ਜੁਲਾਹੇ ਕਬੀਰ ਦੇ ਦਰਸ਼ਨ ਦੁਰਲੱਭ ਹੋ ਗਏ ਹਨ। ਕਪੜਿਆਂ ਨੂੰ ਰੰਗਦਾ ਰੰਗਦਾ ਜੋ ਲੋਕਾਂ ਦੇ ਦਿਲ ਵੀ ਰੱਬੀ ਰੰਗਣ ਨਾਲ ਰੰਗ ਛੱਡਦਾ ਸੀ–ਉਹ ਛੀਂਬਾ ਨਾਮਦੇਵ ਅੱਜ ਨਹੀਂ ਦ੍ਰਿਖਾਈ ਦੇਂਦਾ।

ਬੈਰਾਗੀ ਤਾਂ ਬਹੁਤ ਘੁੰਮਦੇ ਫਿਰਦੇ ਹਨ ਪਰ ਇਨ੍ਹਾਂ ਵਿਚ ਰਾਮਾ ਨੰਦ ਪਰਮਾਨੰਦ ਨਹੀਂ ਹਨ। ਨਿਮਾਜ਼ੀ ਤਾਂ ਅਨੰਤ ਹਨ–ਪਰ ਇਨ੍ਹਾਂ ਵਿਚ ਬਾਬੇ ਫਰੀਦ ਜੈਸਾ ਨਿਮਾਜ਼ੀ ਲੱਭਣਾ ਮੁਸ਼ਕਿਲ ਹੈ।

ਜੋ ਰਬਾਬ ਦੀਆਂ ਤਾਰਾਂ ਸੁਰ ਕਰ ਕੇ ਦਿਲ ਦੀਆਂ ਤਰਬਾਂ ਵੀ ਸੁਰ ਵਿਚ ਕਰ ਦੇਂਦਾ ਸੀ–ਉਹ ਕੀਰਤਨੀਆ ਮਰਦਾਨਾ ਅੱਜ ਨਹੀਂ ਦਿਖਾਈ ਦੇਂਦਾ।

ਗਰੰਥੀ ਤਾਂ ਬਹੁਤ ਹਨ ਪਰ ਇਨ੍ਹਾਂ ਵਿਚ ਬਾਬੇ ਬੁੱਢੇ ਯਾ ਭਾਈ ਮਨੀ ਸਿੰਘ ਜੈਸਾ ਇਕ ਵੀ ਨਹੀਂ। ਗੁਰੂ ਘਰ ਵਿਚ ਕਥਾ ਕਰਨ ਵਾਲੇ ਅਨੰਤ ਹਨ–ਪਰ ਇਨ੍ਹਾਂ ਵਿਚ ਭਾਈ ਗੁਰਦਾਸ ਜੈਸੇ ਬਾ-ਦਲੀਲ ਕਥਾ ਕਰਨ ਵਾਲੇ ਨਹੀਂ ਦਿਖਾਈ ਦੇਂਦੇ।

ਹਰੀਸ਼ ਚੰਦ੍ਰ, ਕਰਨ ਤੇ ਮਹਾਰਾਜਾ ਰਣਜੀਤ ਸਿੰਘ ਜੈਸੇ ਦਾਨੀ ਅਲੋਪ ਹੋ ਗਏ।

ਜਨਕ ਜੈਸੇ ਮਾਇਆ ਵਿਚ ਉਦਾਸੀ ਲੱਭਣੇ ਦੁਰਲੱਭ ਹਨ। ਭਾਈ ਮੰਝ ਤੇ ਭਾਈ ਸਾਲੋ ਜੈਸੇ ਪ੍ਰਉਪਕਾਰੀ, ਬਾਬਾ ਰਾਮ ਕੌਰ ਤੇ ਬਾਬਾ ਦੀਪ ਸਿੰਘ ਜੈਸੇ ਬ੍ਰਹਮ-ਗਿਆਨੀਆਂ ਨੂੰ ਵੇਖਣ ਲਈ ਅੱਖਾਂ ਤਰਸ ਗਈਆਂ। ਸੋ ਰਸਤੇ ਤਾਂ ਬਣੇ ਪਏ ਹਨ–ਪਰ ਰਸਤਿਆਂ ਤੇ ਚਲਣ ਵਾਲੇ ਨਹੀਂ ਹਨ–ਇਸ ਵਾਸਤੇ ਇਹ ਰਸਤੇ ਇਸ ਵਕਤ ਉਜੜੇ ਪਏ ਹਨ। ਭਾਵੇਂ ਅੱਜ ਦੇ ਸਮੇਂ ਵਿਚ ਰਸਤਿਆਂ ਸਮਬੰਧੀ ਵਾਦ-ਵਿਵਾਦ ਸਿਖ਼ਰ ਤੇ ਪੁਜਿਆ ਹੋਇਆ ਹੈ।

ਮਹਾਤਮਾ ਬੁਧ ਨੇ ਧਰਮ ਦੀ ਅਧਾਰ-ਸ਼ਿਲਾ ਦਇਆ ਤੇ ਰੱਖੀ ਸੀ। ਹਰ ਜੀਵ ਤੇ ਦਇਆ ਕਰਨ ਨਾਲ ਅਧਿਆਤਮ ਸ਼ਾਂਤੀ ਤੇ ਅਨੰਦ ਪ੍ਰਾਪਤ ਹੁੰਦਾ ਹੈ। ਸਾਧਨਾ ਦਾ ਫਲ ਦਇਆ ਪ੍ਰਾਪਤੀ ਸੀ। ਦੂਜੇ ਤੇ ਦਇਆ ਕਰ ਕੇ ਨਿਰਬਾਣ-ਪਦ ਪ੍ਰਾਪਤ ਕਰਨਾ ਜੀਵਨ ਦਾ ਲਕਸ਼ ਸੀ। ਬੁਧ ਨੇ ਵਰਨ ਵੰਡ ਨੂੰ ਮੰਨਣ ਤੋਂ ਇਨਕਾਰ ਕੀਤਾ। ਜਨਮ ਤੋਂ ਹੀ ਕਿਸੇ ਨੂੰ ਸ਼ੂਦਰ ਕਹਿਣਾ, ਛੋਟਾ ਕਹਿਣਾ—ਇਹ ਹਿੰਸਾ ਹੈ—ਇਸਦੀ ਆਪ ਨੇ ਪੁਰਜ਼ੋਰ ਵਿਰੋਧਤਾ ਕੀਤੀ। ਬੋਧੀਆਂ ਨੇ ਜਦ ਚਲੀ ਆ ਰਹੀ ਵਰਨ ਤੇ ਜ਼ਾਤ ਪ੍ਰੰਪਰਾ ਨੂੰ ਤੋੜਿਆ ਤਾਂ ਕੁਛ ਦਿਨਾਂ ਬਾਦ ਬੋਧੀਆਂ ਦੇ ਖ਼ਿਲਾਫ ਵਰਨ-ਵੰਡ ਦੇ ਹਾਮੀਆਂ ਨੇ ਆਵਾਜ਼ ਉਠਾਈ। ਇਹ ਆਵਾਜ਼ ਹਿੰਸਾ ਦਾ ਰੂਪ ਧਾਰਨ ਕਰ ਗਈ ਤੇ ਲੱਖਾਂ ਬੋਧੀ ਭਿਖਸ਼ੂ ਜ਼ਿੰਦਾ ਜਲਾ ਦਿਤੇ ਗਏ। ਦਇਆ ਹੀ ਧਰਮ ਹੈ—ਐਸਾ ਆਖਣ ਵਾਲੇ ਵਿਆਪਕ ਹਿੰਸਾ ਦੇ ਸਾਮ੍ਹਣੇ ਟਿਕ ਨ ਸਕੇ ਤੇ ਬੋਧ ਭਿਖਸ਼ੂ ਜੋ ਬਚ ਗਏ—ਉਨ੍ਹਾਂ ਨੇ ਚੀਨ, ਜਾਪਾਨ, ਸਿਆਮ, ਕੋਰੀਆ, ਲਾਊਸ, ਕੰਬੋਡੀਆ ਤੇ ਵੀਅਤਨਾਮ ਵਿਚ ਪਨਾਹ ਲਈ। ਉਥੇ ਇਨ੍ਹਾਂ ਦੇ ਪੈਰ ਪਸਰੇ ਲੇਕਿਨ ਮੂਲ ਆਧਾਰ-ਸ਼ਿਲਾ ਦਇਆ ਖੋ ਗਈ। ਅੱਜ ਬੋਧ ਧਰਮ ਦਾ ਸ਼ਿੰਗਾਰ ਹੀ ਰਹਿ ਗਿਆ ਹੈ। ਮੂਲ ਤਤ ਖੋ ਗਿਆ। ਬੋਧ ਦੇਸ਼ਾਂ ਵਿਚ ਭਰੰਕਰ ਹਿੰਸਾ ਮੌਜੂਦ ਹੈ।

ਸ਼੍ਰੀ ਰਾਮ ਨੇ ਧਰਮ ਦੀ ਬੁਨਿਆਦ ਮਰਯਾਦਾ ਤੇ ਰੱਖੀ ਔਰ ਆਪ ਨੂੰ ਮਰਯਾਦਾ ਪਰਸ਼ੋਤਮ ਅਵਤਾਰ ਆਖਿਆ ਗਿਆ। ਮਰਯਾਦਾ ਸਮਾਜਕ ਧਾਰਮਿਕ ਤੇ ਰਾਜਨੀਤਕ ਦੁਨੀਆਂ ਤੇ ਉਸ ਵਕਤ ਲਾਗੂ ਕੀਤੀ ਗਈ—ਜੋ ਅੱਜ ਕਾਫੂਰ ਹੋ ਗਈ। ਅੱਜ ਜੀਵਨ ਦੇ ਕਿਸੇ ਪੱਖ ਵਿਚ ਰਾਮ ਦੀ ਮਰਯਾਦਾ ਦੀ ਝਲਕ ਨਹੀਂ ਮਿਲਦੀ। ਭਾਈ ਦਾ ਭਾਈ ਨਾਲ ਵਿਵਾਦ, ਪਿਉ ਪੁੱਤਰ ਦਾ ਮਨ ਮੁਟਾਉ ਤੇ ਚੰਦ ਪੈਸਿਆਂ ਦਾ ਲਾਲਚ ਜੋ ਦਹੇਜ਼ ਕਹਿਲਾਂਦਾ ਹੈ—ਇਸੇ ਪਿਛੇ ਜ਼ਿੰਦਾ ਅਗਨ-ਭੇਟ ਕਰ ਦਿੱਤੀਆਂ ਜਾਂਦੀਆਂ ਹਨ—ਉਹ ਨਾਰੀਆਂ ਜਿਨ੍ਹਾਂ ਨੂੰ ਵਿਵਾਹ ਕਰ ਲਿਆਇਆ ਗਿਆ ਹੈ।

ਇਹ ਦੁਖਿਤ ਘਟਨਾ ਰੋਜ਼ ਕਿਧਰੇ ਨ ਕਿਧਰੇ ਘਟਿਤ ਹੁੰਦੀ ਹੈ। ਧਰਮ ਫੋਕੀਆਂ ਰਸਮਾਂ ਦੀ ਪੂਰਤੀ ਰਹਿ ਗਿਆ ਤੇ ਰਾਜਨੀਤੀ ਭ੍ਰਿਸ਼ਟਾਚਾਰ ਦੀ ਆਗੋਸ਼ ਜਾ ਸੁੱਤੀ।

ਦੁਆਪਰ ਯੁਗ ਦੇ ਸ੍ਰੀ ਕ੍ਰਿਸ਼ਨ ਦਾ ਉਪਦੇਸ਼ ਸੰਦੇਸ਼ ਇਹ ਸੀ ਕਿ ਜੀਵਨ ਇਕ ਲੀਲ੍ਹਾ ਹੈ। ਸੰਸਾਰ ਪ੍ਰਵਾਰ ਇਕ ਲੀਲ੍ਹਾ ਹੈ। ਜੀਵਨ ਖੇਲ ਦੀ ਤਰ੍ਹਾਂ ਬਤੀਤ ਕਰੋ ਤੇ ਸੰਸਾਰ ਨੂੰ ਖੇਲ (ਸੁਪਨਾ) ਸਮਝੋ। ਪਰ ਕ੍ਰਿਸ਼ਨ ਜੀ ਦੇ ਸ਼ਰਧਾਲੂਆਂ ਨੇ ਜਿਤਨੇ ਜ਼ੋਰ ਨਾਲ ਧਨ ਸੰਪਦਾ ਤੇ ਜੀਵਨ ਨੂੰ ਪਕੜਿਆ ਹੋਇਆ ਹੈ-ਇਤਨਾ ਤਾਂ ਭੌਤਿਕਵਾਦੀ ਦੇਸ਼ਾਂ ਵਿਚ ਵੀ ਪਕੜ ਨਹੀਂ ਹੈ। ਵੇਦਿਕ ਰਿਸ਼ੀਆਂ ਨੇ ਗਿਆਨ ਦੀ ਪ੍ਰਾਪਤੀ ਹੀ ਭਗਵਾਨ ਦੀ ਪ੍ਰਾਪਤੀ ਦੱਸਿਆ। ਸਾਰੇ ਦੁੱਖਾਂ ਤੇ ਪਾਪਾਂ ਦਾ ਮੂਲ ਅਗਿਆਨ ਆਖਿਆ। ਅਗਿਆਨ ਦੀ ਨਵਿਰਤੀ ਹੀ ਪਾਪਾਂ ਤੇ ਦੁੱਖਾਂ ਦੀ ਨਵਿਰਤੀ ਹੈ। ਸੋ ਗਿਆਨ ਹੀ ਜੀਵਨ ਦਾ ਮਨੋਰਥ ਹੈ। ਇਨ੍ਹਾਂ ਵੇਦਿਕ ਰਿਸ਼ੀਆਂ ਦੇ ਪੁਜਾਰੀਆਂ ਕੋਲ ਘੋਰ ਅਗਿਆਨ ਹੈ ਔਰ ਸਮਸਤ ਜੀਵਨ ਅਗਿਆਨ ਦੇ ਆਸਰੇ ਤੇ ਚਲ ਰਿਹਾ ਹੈ।

ਪੱਛਮੀ ਤੇ ਮਧਪੂਰਬ ਦੇਸ਼ਾਂ ਤੇ ਪ੍ਰਭਾਵ ਹਜ਼ਰਤ ਈਸਾ ਤੇ ਹਜ਼ਰਤ ਮੁਹੰਮਦ ਸਾਹਿਬ ਦਾ ਪਿਆ। ਹਜ਼ਰਤ ਈਸਾ ਨੇ ਪ੍ਰਭੂ-ਪ੍ਰਾਪਤੀ ਦਾ ਸਾਧਨ ਪ੍ਰੇਮ ਦੱਸਿਆ-ਬਲਕਿ ਪ੍ਰੇਮ ਨੂੰ ਪ੍ਰਮਾਤਮਾ ਆਖਿਆ। **Love is God** ਇਹ ਅਲਫ਼ਾਜ਼ ਈਸਾਈ ਦੁਨੀਆਂ ਅੰਦਰ ਵਿਆਪਕ ਰੂਪ ਵਿਚ ਪ੍ਰਚੱਲਿਤ ਹੋਏ। ਔਰ ਇਹ ਸੱਚਾਈ ਹੈ ਕਿ ਸਮਬੰਧ ਜੋੜਨ ਦਾ ਵਸੀਲਾ ਪ੍ਰੇਮ ਹੈ। ਪ੍ਰੇਮ ਤੋਂ ਬਿਨਾਂ ਸਮਬੰਧ ਗੂੜ੍ਹੇ ਨਹੀਂ ਹੁੰਦੇ। ਚਾਹੇ ਭਾਸ਼ਾ, ਮਜ਼ਹਬ, ਪ੍ਰਾਂਤ, ਦੇਸ਼, ਰੰਗ-ਰੂਪ, ਨਸਲ ਇਕ ਹੋਵੇ ਪਰ ਪ੍ਰੇਮ ਨਹੀਂ ਤਾਂ ਰਿਸ਼ਤਿਆਂ ਵਿਚ ਪੁਖਤਗੀ ਨਹੀਂ ਆਂਵਦੀ। ਸੱਚ ਹੈ ਜਿਸ ਨਾਲ ਪ੍ਰੇਮ ਹੈ-ਉਸ ਨਾਲ ਕਠੋਰਤਾ ਨਾਲ ਪੇਸ਼ ਆਵਨਾ ਔਖਾ ਹੈ। ਉਸ ਤੇ ਹਿੰਸਾ ਕਰਨੀ, ਛਲਨਾ,

ਧੋਖਾ ਦੇਣਾ ਕਠਨ ਹੈ–ਬਲਕਿ ਜਿਸ ਨਾਲ ਪ੍ਰੇਮ ਹੋਵੇ ਉਸ ਨੂੰ ਤਾਂ ਕੁਛ ਭੇਟ ਕਰਨ ਨੂੰ ਜੀ ਕਰਦਾ ਹੈ ਤੇ ਜਿਸ ਨਾਲ ਨਫਰਤ ਹੋਵੇ ਉਸ ਦਾ ਸਭ ਕੁਛ ਖੋਹ ਲੈਣ ਨੂੰ ਜੀ ਕਰਦਾ ਹੈ।

ਈਸਾਈ ਜਗਤ ਈਸਾ ਦੇ ਸਿਧਾਂਤਕ ਨੁਕਤੇ ਪ੍ਰੇਮ ਤੋਂ ਖਾਲੀ ਰਹਿਆ। ਪ੍ਰਵਾਰਿਕ ਸਮਬੰਧਾਂ ਵਿਚ ਪ੍ਰੇਮ ਦੀ ਝਲਕ ਨਹੀਂ ਮਿਲਦੀ–ਬੱਚੇ ਮਾਂ ਬਾਪ ਨੂੰ ਛੋਟੇ ਹੁੰਦਿਆਂ ਤਿਆਗ ਦੇਂਦੇ ਹਨ ਤੇ ਮਾਂ ਬਾਪ ਇਨ੍ਹਾਂ ਬੱਚਿਆਂ ਦਾ ਪਿੱਛਾ ਨਹੀਂ ਕਰਦੇ । ਚਾਲ੍ਹੀ ਫੀ ਸਦੀ ਸ਼ਾਦੀਆਂ ਤਲਾਕ ਤੇ ਜਾ ਪੁੱਜਦੀਆਂ ਹਨ। ਈਸਾਈਆਂ ਨੇ ਅਫ਼ਰੀਕਾ ਦੇ ਹਬਸ਼ੀਆਂ ਨੂੰ ਗ਼ੁਲਾਮ ਬਣਾ ਜੋ ਜ਼ੁਲਮ ਢਾਹੇ (ਪ੍ਰੇਮ ਹੀ ਪ੍ਰਮਾਤਮਾ ਹੈ) ਈਸਾ ਦੇ ਇਹ ਕੌਲ ਕਾਬਲੇ-ਕਬੂਲ ਨਾ ਹੋਏ।

ਬੇਸ਼ਤਰ ਮੁਲਕਾਂ ਦਾ ਕਬਜ਼ਾ ਤੇ ਕਬਜ਼ੇ ਨੂੰ ਬਣਾਈ ਰੱਖਣ ਲਈ ਜ਼ੁਲਮ ਤੇ ਜਬਰ ਯਹੂਦੀਆਂ ਦਾ ਕਤਲੇਆਮ ਸਭ ਦੱਸਦਾ ਹੈ ਕਿ ਈਸਾ ਦੇ ਸਿਧਾਂਤ 'ਪ੍ਰੇਮ ਹੀ ਪ੍ਰਮਾਤਮਾ ਹੈ' ਇਸ ਨੂੰ ਈਸਾਈਆਂ ਨੇ ਆਪਣੇ ਵਿਵਹਾਰਿਕ ਜੀਵਨ ਵਿਚ ਕੋਈ ਥਾਂ ਨਾਂ ਦਿੱਤੀ। ਈਸਾ ਦੇ ਇਹ ਬੋਲ ਅਗਰ ਸਮੁੱਚੇ ਜੀਵਨ ਵਿਚ ਢਾਲ ਲਏ ਜਾਵਨ ਤਾਂ ਜੀਵਨ ਹੀ ਪ੍ਰਮਾਤਮਾ-ਮਈ ਹੋ ਜਾਂਦਾ ਹੈ। ਉਂਗਲੀਆਂ ਤੇ ਗਿਣੇ ਜਾਣ ਵਾਲਿਆਂ ਨੇ ਅਗਰ ਆਪਣੀ ਜ਼ਿੰਦਗੀ ਵਿਚ ਥਾਂ ਦਿੱਤੀ ਹੋਵੇ ਤਾਂ ਇਹ ਕੋਈ ਖ਼ਾਸ ਉੱਨਤੀ ਨਹੀਂ ਹੈ।

ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਖ਼ੁਦਾ ਦੀ ਪ੍ਰਾਪਤੀ ਇਸਲਾਮ ਤੇ ਰੱਖੀ। ਇਸਲਾਮ ਤੋਂ ਮੁਰਾਦ 'ਅਮਨ ਸਲਾਮਤੀ ਹੈ' ਦੂਜੇ ਨੂੰ ਅਮਨ ਸਲਾਮਤੀ ਦੇਹ–ਖ਼ੁਦ ਅਮਨ ਸਲਾਮਤੀ ਨਾਲ ਰਹਿ । ਦਰਅਸਲ ਬਦ-ਅਮਨੀ ਮਾਰ-ਧਾੜ ਇਤਨੀ ਵਿਆਪਕ ਸੀ ਕਿ ਮੁਹੰਮਦ ਸਾਹਿਬ ਨੂੰ ਧਰਮ ਦੀ ਬੁਨਿਆਦ ਅਮਨ ਸਲਾਮਤੀ ਤੇ ਰੱਖਣੀ ਪਈ। ਅਨਪੜ੍ਹ

ਬਧੂਆਂ ਅੱਗੇ ਵਕਤ ਦੀ ਨਜ਼ਾਕਤ ਨੂੰ ਸਮਝਦੇ ਹੋਏ ਐਸੇ ਅਸੂਲ ਰੱਖੇ ਜਿਸ ਨਾਲ ਦੂਜੇ ਨੂੰ ਲੋਕੀ ਅਮਨ ਨਾਲ ਰਹਿਣ ਦੇਣ ਤੇ ਖ਼ੁਦ ਅਮਨ ਨਾਲ ਰਹਿਣ। ਮਹਾਤਮਾ ਬੁਧ ਦੇ ਵਕਤ ਵਿਆਪਕ ਹਿੰਸਾ ਸੀ–ਇਸ ਵਾਸਤੇ ਉਨ੍ਹਾਂ ਨੇ ਬੁਨਿਆਦ ਦਇਆ (ਅਹਿੰਸਾ) ਤੇ ਰੱਖੀ। ਅਗਿਆਨ ਇਤਨਾ ਪ੍ਰਬਲ ਸੀ ਕਿ ਗਿਆਨ ਨੂੰ ਪ੍ਰਮਾਤਮਾ ਕਰ ਕੇ ਵੇਦਿਕ ਰਿਸ਼ੀਆਂ ਨੇ ਆਖਿਆ। ਬੇਮਰਯਾਦਾ ਜੀਵਨ ਆਪ-ਮੁਹਾਰੇ ਜ਼ਿੰਦਗੀ ਚਲ ਰਹੀ ਸੀ ਤਾਂ ਸ੍ਰੀ ਰਾਮ ਨੂੰ ਮਰਯਾਦਾ ਬਨਾਉਣੀ ਪਈ ਔਰ ਜੀਵਨ ਵਿਚ ਜਦ ਧਨ ਸੰਮਪਦਾ ਤੇ ਖ਼ੁਦ ਜੀਵਨ ਦੀ ਪਕੜ ਪ੍ਰਬਲ ਹੋਈ ਤਾਂ ਸ੍ਰੀ ਕ੍ਰਿਸ਼ਨ ਨੂੰ 'ਜੀਵਨ ਜਗ ਰਚਨਾ ਸਭ ਲੀਲ੍ਹਾ ਹੈ–ਖੇਲ ਹੈ' ਆਖਣਾ ਪਿਆ। ਸੋ ਅਵਤਾਰੀ ਪੁਰਸ਼ਾਂ ਨੇ ਵਕਤ ਦੀ ਨਜ਼ਾਕਤ ਸਮੇਂ ਦੀ ਧਾਰਾ ਨੂੰ ਵੇਖ, ਜੀਵਨ ਲਈ ਨਿਯਮ ਬਣਾਏ ਤਾਕਿ ਜੀਵਨ ਅਨੰਦ-ਮਈ ਪ੍ਰਭੂ-ਮਈ ਹੋ ਸਕੇ। ਲੋਕੀ ਅਵਤਾਰਾਂ ਦੇ ਦਸੇ ਨਿਯਮ ਭੁੱਲ ਗਏ ਤੇ ਅਵਤਾਰਾਂ ਨੂੰ ਪੂਜਨ ਵਿਚ ਲੱਗ ਗਏ ਤੇ ਇਕ ਵਾਦ-ਵਿਵਾਦ ਵੀ ਖੜਾ ਕਰ ਦਿੱਤਾ ਕਿ ਸਾਡਾ ਅਵਤਾਰ ਵੱਡਾ ਹੈ–ਸਾਡਾ ਅਵਤਾਰ ਵੱਡਾ ਹੈ। ਮੁਹੰਮਦ ਸਾਹਿਬ ਨਾਲ ਜੋ ਪੈਗ਼ੰਬਰ ਨਾਮ ਜੁੜਿਆ ਹੈ–ਇਹ ਬੜਾ ਪਿਆਰਾ ਹੈ ਕਿ 'ਮੈਂ ਸਿਰਫ ਖ਼ੁਦਾ ਦਾ ਪੈਗ਼ਾਮ ਦੇਣ ਆਇਆ ਹਾਂ। ਮੈਂ ਸਿਰਫ਼ ਸੰਦੇਸ਼ ਵਾਹਦ ਹਾਂ ਇਸ ਵਿਚ ਅਹੰਕਾਰ ਦੀ ਬੂ ਬਿਲ਼ਕੁਲ ਨਹੀਂ ਹੈ।'

ਸੋ ਮੁਹੰਮਦ ਸਾਹਿਬ ਨੇ ਖ਼ੁਦਾ ਦੀ ਪ੍ਰਾਪਤੀ ਅਮਨ ਸਲਾਮਤੀ ਤੇ ਰੱਖੀ। ਦੂਜੇ ਨੂੰ ਸਲਾਮਤ ਰਹਿਣ ਦੇ, ਖ਼ੁਦ ਸਲਾਮਤ ਰਹਿ। ਪਰ ਮੁਸਲਮਾਨਾਂ ਵਿਚ ਸ਼ੀਆਂ-ਸੁੰਨੀ ਫਸਾਦ ਜੋ ਆਏ ਸਾਲ ਹੋ ਜਾਂਦਾ ਹੈ ਤੇ ਇਸਲਾਮੀ ਮੁਲਕਾਂ ਵਿਚ ਆਪਣਾ ਆਪਣਾ ਮਨ ਮੁਟਾਓ ਤੇ ਝਗੜਾ ਕਿਸੇ ਹੋਰ ਦਿਸ਼ਾ ਦਾ ਸੰਕੇਤ ਕਰਦਾ ਹੈ। ਤਨਜ਼ਾਨੀਆਂ ਮੁਲਕ ਦੀ ਰਾਜਧਾਨੀ ਦਾ ਨਾਮ 'ਦਰ-ਅਸ-ਸਲਾਮ' ਹੈ–ਜਿਸ ਦਾ ਮਤਲਬ ਹੈ ਅਮਨ ਸਲਾਮਤੀ ਦਾ ਦਰਵਾਜ਼ਾ। ਪਰ ਮੈਂ ਉਥੇ ਵੇਖਿਆ ਹੈ ਕਿ ਅਮਨ ਕਿਸੇ ਵੀ ਗਲੀ ਵਿਚ

ਨ੍ਹੀਂ ਹੈ। ਸੋ ਮੁਹੰਮਦ ਸਾਹਿਬ ਦੀ ਦੇਣ ਤਾਂ ਮਹਾਨ ਸੀ ਪਰ ਮਨੁੱਖ ਦੀ ਝੋਲੀ ਇਤਨੀ ਛੋਟੀ ਸੀ ਕਿ ਉਹ ਸੰਭਾਲ ਨ ਸਕੀ।

ਇਸ ਸਭ ਕੁਛ ਤੋਂ ਬਾਦ ਭਾਰਤ ਵਿਚ ਭਗਤੀ ਦਾ ਦੌਰ ਆਇਆ। ਨਾਮਦੇਵ, ਕਬੀਰ, ਹਵੀਦਾਸ, ਸਧਨਾ, ਸੈਣ, ਪੀਪਾ,ਜੈ ਦੇਵ, ਆਦਿਕ ਭਾਵਨਾ-ਪੂਰਤ ਗੀਤਾਂ ਰਾਹੀਂ ਪ੍ਰਮਾਤਮਾ ਦੀ ਪ੍ਰਾਪਤੀ ਭਾਵਨਾ ਤੇ ਰੱਖੀ ਭਾਵ ਹੀ ਗੁਣ ਪ੍ਰਧਾਨ ਹੈ—ਪਰ ਮਨੁੱਖੀ ਦੁਨੀਆਂ ਵਿਚ ਸਿਰਫ ਭਗਤਾਂ ਦੇ ਗੀਤ ਰਹਿ ਗਏ—ਜ਼ਿੰਦਗੀ ਵਿਚੋਂ ਭਾਵਨਾ ਧੂੰਏਂ ਦੀ ਤਰ੍ਹਾਂ ਉਡ ਗਈ।

ਫਿਰ ਆਇਆ ਦੌਰ ਗੁਰਮਤਿ ਦਾ—ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਦਾ। ਆਪ ਨੇ ਜਿਸ ਉੱਮਤ ਨੂੰ ਜਨਮ ਦਿੱਤਾ ਉਸ ਦਾ ਨਾਮ ਸਿੱਖ ਰੱਖਿਆ, ਸਿੱਖ ਦਾ ਮਤਲਬ ਜੋ ਸਿੱਖਣ ਲਈ ਤਿਆਰ ਹੈ—ਜੋ ਸਿੱਖਣਾ ਚਾਹੁੰਦਾ ਹੈ। ਜੋ ਕਬੂਲ ਕਰੇ ਕਿ ਮੈਂ ਕੁਛ ਨਹੀਂ ਜਾਣਦਾ। ਬੜਾ ਹੀ ਨਿਰਮਾਣ ਸ਼ਬਦ ਚੁਣਿਆ ਗੁਰੂ ਨਾਨਕ ਦੇਵ ਜੀ ਨੇ। ਸਿੱਖਣਾ ਕੀ ਹੈ ? ਸਿੱਖਣਾ ਹੈ ਗੁਰੂ ਦੀ ਮਤ ਨੂੰ। ਜਾਨਣਾ ਹੈ ਗੁਰੂ ਦੀ ਮਤ ਨੂੰ। ਮਤ ਤੋਂ ਮੁਰਾਦ ਵੀਚਾਰ ਹੈ। ਗੁਰੂ ਦੀ ਵੀਚਾਰ ਨੂੰ ਸਮਝਣਾ ਹੈ ਤੇ ਸਮਝ ਕੇ ਧਾਰਨ ਕਰਨਾ ਹੈ। ਗੁਰੂ ਦੀ ਮਤ ਵਿਚ ਕੀ ਹੈ ? ਗੁਰੂ ਦੀ ਮਤ ਵਿਚ ਗਿਆਨ ਹੈ—ਪ੍ਰੇਮ ਹੈ—ਭਾਵਨਾ ਹੈ। ਗੁਰੂ ਦੀ ਮਤ ਵਿਚ ਨਿਰਭਉ ਹੈ, ਨਿਰਵੈਰ ਹੈ—ਇਹ ਦੈਵੀ ਗੁਣ ਗੁਰੂ ਦੀ ਮਤ (ਵੀਚਾਰ) ਵਿਚ ਹਨ ਜੋ ਗੁਰੂ ਦੀ ਮਤ ਨੂੰ ਧਾਰਨ ਕਰ ਲਵੇ ਉਹ ਗੁਰੂ ਕਾ ਸਿੱਖ ਹੈ, ਗੁਰਮੁਖ ਹੈ ਪਰ ਬਾਕੀ ਅਵਤਾਰਾਂ ਨਾਲ ਜੋ ਵਰਤਾਵ ਦੁਨੀਆਂ ਨੇ ਕੀਤਾ ਉਹ ਇਥੇ ਵੀ ਹੋਇਆ। ਗੁਰੂ ਦੀ ਮਤ ਦੀ ਥਾਂ ਆਪਣੀ ਮਤ ਹੈ ਸੋ ਆਪਣਾ ਹੀ ਸਿੱਖ ਹੈ—ਗੁਰੂ ਕਾ ਸਿੱਖ ਨਹੀਂ।

ਗੁਰੂ ਨਾਨਕ ਨੇ ਇਕ ਓਂਕਾਰ ਦੀ ਗੱਲ ਆਖੀ। ਸਿੱਖ ਰਸਮ ਵਹਿਮ ਤੇ ਤੋਹਮਤ ਦੇ ਚੱਕਰ ਪੈ, ਦੇਵੀ ਦੇਵਤਾਵਾਂ, ਸ਼ਖ਼ਸੀ ਪੂਜਾ ਤੇ ਜ਼ਾਤ ਪਾਤ

ਦਾ ਬੰਧਨਕਾਰੀ ਬਣਿਆ ਜਦ ਕਿ ਗੁਰੂ ਦੀ ਮਤ ਆਗਿਆ ਨਹੀਂ ਦੇਂਦੀ :

ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥

(ਸਲੋਕ ਮ: ੩, ਪੰਨਾ ੫੫੪)

ਉਹ ਹੋਛੀ ਸ਼ਰਾਬ ਸਿੱਖ ਦੇ ਮੂੰਹ ਨੂੰ ਲੱਗ ਗਈ। ਸਿੱਖ ਦੇ ਅੰਦਰ ਤਾਂ ਮਰਦੇ ਦਮ ਤਕ ਇਹ ਭਾਵਨਾ ਰਹੇ ਕਿ ਮੈਂ ਅਜੇ ਵੀ ਕੁਛ ਸਿੱਖਣਾ ਹੈ। ਬਹੁਤ ਕੁਛ ਸਿੱਖਣ ਨੂੰ ਬਾਕੀ ਹੈ। ਪਰ ਸਿੱਖ ਜਾਣਕਾਰੀ ਦਾ ਪੂਰਨ ਦਾਵਾ ਕਰ, ਖ਼ੁਦ ਧੜੇ ਬਣਾ ਤੇ ਕਿਧਰੇ ਖ਼ੁਦ ਗੁਰੂ ਬਣ ਬੈਠਾ ਹੈ :

ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

(ਜਪੁ ਜੀ)

ਧਰਮ ਦੀ ਬੁਨਿਆਦ ਗੁਰੂ ਨਾਨਕ ਦੇਵ ਜੀ ਨੇ ਦਇਆ ਔਰ ਸੰਤੋਖ ਦੱਸੀ। ਆਪਣੇ ਵਿਚ ਸੰਤੋਖ ਤੇ ਦੂਜੇ ਤੇ ਦਇਆ। ਆਪਣੇ ਵਿਚ ਸੰਤੋਖ ਹੋਵੇਗਾ ਤਾਂ ਸਿਮਰਨ ਕਰ ਸਕੇਗਾ ਤੇ ਦੂਜੇ ਤੇ ਦਇਆ ਆਵੇਗੀ ਤਾਂ ਸੇਵਾ ਕਰ ਸਕੇਗਾ। ਇੰਞ ਸੇਵਾ ਸਿਮਰਨ ਤੇ ਖੜਾ ਕੀਤਾ ਸਿੱਖ ਧਰਮ ਨੂੰ ਸੰਗਤ ਵਿਚ ਸਿਮਰਨ ਤੇ ਪੰਗਤ ਵਿਚ ਸੇਵਾ, ਨਿਰੰਕਾਰ ਦਾ ਸਿਮਰਨ ਤੇ ਸੰਸਾਰ ਦੀ ਸੇਵਾ :

ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥

(ਸਿਰੀ ਰਾਗੁ ਮਹਲਾ ੧, ਪੰਨਾ ੨੬)

ਸਿਮਰਨ ਦੀਨ ਦਾ ਤੇ ਸੇਵਾ ਦੁਨੀਆਂ ਦੀ। ਦੁਨੀਆਂ ਜਿਸ ਜਿਸ ਥਾਂ ਤੇ ਪਿਛੇ ਹੈ ਉਸ ਦੀ ਸੇਵਾ ਕਰ, ਉਸ ਨੂੰ ਅੱਗੇ ਲਿਆ ਯਾ ਬਰਾਬਰੀ ਦੇਹ। ਸਾਰੇ ਦੈਵੀ ਗੁਣਾਂ ਦੇ ਸਿਧਾਂਤ ਦਾ ਗਿਆਨ ਗੁਰੂ ਨਾਨਕ ਨੇ ਮਨੁੱਖਤਾ

ਦੀ ਝੋਲੀ ਪਾਇਆ–ਪਰ ਅੱਜ ਤਾਂ ਸਿੱਖਾਂ ਦੀ ਝੋਲੀ ਵੀ ਇਨ੍ਹਾਂ ਗੁਣਾਂ ਤੋਂ ਸੱਖਣੀ ਹੈ। ਸੇਵਾ ਸਿਮਰਨ ਕਰ ਕੇ ਸਾਰੀ ਦੁਨੀਆਂ ਦੇ ਦਿਲਾਂ ਤੇ ਰਾਜ ਕਰ ਸਕਦੇ ਸਨ ਪਰ ਅਹੰਕਾਰ, ਕਠੋਰਤਾ ਤੇ ਦੁਨਿਆਵੀ ਰਾਜ ਪਾਠ ਦੀ ਭੁੱਖ ਨੇ ਆਪਣੀ ਨਜ਼ਰਾਂ ਵਿਚੋਂ ਗਿਰਾ ਦਿੱਤਾ। ਸੱਤਾ ਦੀ ਭੁੱਖ ਨੇ ਸੇਵਾ ਸਿਮਰਨ ਬਿਲਕੁਲ ਭੁਲਾ ਦਿੱਤਾ।

ਸੱਤਾ ਅਗਰ ਸੇਵਾ ਸਿਮਰਨ ਵਾਲੇ ਕੋਲ ਹੋਵੇ, ਇਸ ਨਾਲ ਉਹ ਖ਼ੁਦ ਅਨੰਦ ਮਾਣਦਾ ਹੈ ਤੇ ਦੂਜਿਆਂ ਨੂੰ ਸੁਖ ਦੇਂਦਾ ਹੈ। ਪਰ ਫੋਕੀ ਸੱਤਾ ਦੀ ਭੁੱਖ ਨੇ ਜੀਵਨ ਭ੍ਰਸ਼ਟ ਕਰ ਕੇ ਰੱਖ ਦਿੱਤਾ ਹੈ। ਗੁਰਦੁਆਰੇ ਸੱਚੇ ਪ੍ਰਮਾਤਮਾ ਦੀ ਸੂਝ ਸਮਝ ਪ੍ਰਾਪਤੀ ਦੇ ਕੇਂਦਰ ਸਨ :

ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥

(ਸੂਹੀ ਮਹਲਾ ੧, ਪੰਨਾ ੭੩੦)

ਪਰ ਇਹ ਤਾਂ ਗੁਰਦੁਆਰਿਆਂ ਦੇ ਚੌਧਰੀਆਂ ਨੇ ਸੱਤਾ ਪ੍ਰਾਪਤੀ ਦੇ ਸਾਧਨ ਸਮਝ ਲਏ ਹਨ। ਇਨ੍ਹਾਂ ਚੌਧਰੀਆਂ ਵਿਚੋਂ ਵਿਰਲੇ ਹੀ ਸੇਵਾ ਸਿਮਰਨ ਕਰ, ਜੀਵਨ ਦਾ ਫਲ ਪ੍ਰਾਪਤ ਕਰਦੇ ਹਨ–ਬਾਕੀ ਤਾਂ ਛਿਲਕਿਆਂ ਵਿਚ ਹੀ ਆਪਣਾ ਜੀਵਨ ਨਸ਼ਟ ਕਰੀ ਜਾਂਦੇ ਹਨ। ਗੁਰੂ ਘਰ ਦੀ ਸੰਤ ਸ਼ਰੇਣੀ ਵਿਚ ਵੀ ਦੋ ਚਾਰ ਹਸਤੀਆਂ ਐਸੀਆਂ ਹੁੰਦੀਆਂ ਹਨ ਜੋ ਵਾਕਈ ਸੰਤ ਅਖਾਵਨ ਦੇ ਯੋਗ ਹਨ–ਬਾਕੀ ਤਾਂ ਸ਼ਖ਼ਸੀ ਪੂਜਾ ਦਾ ਅਡੰਬਰ ਰਚ, ਖ਼ੁਦ ਗੁਰੂ ਬਣੀ ਬੈਠੇ ਹਨ ਤੇ ਗੁਰੂ ਦੀ ਮਤ ਦੀ ਥਾਂ ਤੇ ਆਪਣੇ ਆਪਣੇ ਮਤ ਚਲਾਏ ਹੋਏ ਹਨ। ਰਹਿ ਜਾਂਦਾ ਹੈ ਇਕ ਤਬਕਾ ਜਿਨ੍ਹਾਂ ਤੇ ਧਰਮ ਪ੍ਰਚਾਰ ਦੀ ਬਹੁਤ ਜ਼ਿਮੇਂਵਾਰੀ ਹੈ–ਰਾਗੀ, ਪ੍ਰਚਾਰਕ, ਕਥਾਕਾਰ, ਗਰੰਥੀ ਸਿੰਘ ਇਤਿਆਦਿਕ। ਇਨ੍ਹਾਂ ਲਈ ਕੇਵਲ ਇਹ ਧੰਧਾ ਹੈ–ਧਰਮ ਨਹੀਂ। ਕੀਰਤਨ ਦੀ ਹਾਜ਼ਰੀ ਭਰਨ ਬਾਦ ਅਗਰ ਅਰਦਾਸ ਹੋ ਰਹੀ ਹੈ ਤੇ ਅਰਦਾਸ ਤੋਂ ਐਸੇ ਕੰਨੀ ਕਤਰਾ ਕੇ ਨਿਕਲ ਜਾਣਗੇ ਜਿਵੇਂ ਅਰਦਾਸ

ਨੇ ਕੁਝ ਖੋਹ ਲੈਣਾ ਹੋਵੇ। ਹਾਂ, ਅਗਰ ਅਰਦਾਸ ਵਿਚ ਦੇਰ ਹੋਵੇ ਤੇ ਦੀਵਾਨ ਹੋਰ ਵੀ ਚਲਣਾ ਹੋਵੇ ਤਾਂ ਤੇ ਚਲੇ ਜਾਣਾ ਠੀਕ ਹੈ–ਕਿਉਂਕਿ ਘੰਟਾ ਦੋ ਘੰਟੇ, ਕੀਰਤਨ ਨਾਲ ਕੁਛ ਜਿਸਮਾਨੀ ਥਕਾਵਟ ਹੋ ਜਾਂਦੀ ਹੈ– ਪਰ ਕੀਰਤਨ ਸਮਾਪਤੀ ਨਾਲ ਹੀ ਅਰਦਾਸ ਹੋਣੀ ਹੋਵੇ ਤੇ ਉਸ ਵਿਚ ਸ਼ਾਮਿਲ ਨਾ ਹੋਇਆ ਜਾਵੇ ਤਾਂ ਐਸਾ ਰਾਗੀ ਕੀਰਤਨੀਆ ਇਹ ਆਖਣ ਦਾ ਕੋਈ ਹੱਕ ਨਹੀਂ ਰੱਖਦਾ ਕਿ ਦੀਵਾਨ ਦੀ ਸੰਪੂਰਨਤਾ ਅਰਦਾਸ ਨਾਲ ਹੈ। ਜੋ ਕੁਝ ਸੁਣਿਆ ਹੈ–ਸੁਣਾਇਆ ਹੈ, ਉਹ ਪ੍ਰਵਾਨ ਹੋਵੇ–ਹਿਰਦੇ ਵਿਚ ਵੱਸੇ–ਉਸ ਲਈ ਪ੍ਰਾਰਥਨਾ (ਅਰਦਾਸ) ਗੁਰੂ ਘਰ ਵਿਚ ਲਾਜ਼ਮੀ ਹੈ– ਕਿਉਂਕਿ ਗੁਰੂ ਨੇ ਅਕਾਲ ਪੁਰਖ ਦੀ ਪ੍ਰਾਪਤੀ ਪ੍ਰਸਾਦ (ਬਖ਼ਸ਼ਿਸ਼) ਤੇ ਦੱਸੀ ਹੈ। ਤੂੰ ਪ੍ਰਯਾਸ ਕਰ ਪਰ ਫਿਰ ਅਰਦਾਸ ਕਰ ਤਾਕਿ ਤੇਰੇ ਤੇ ਪ੍ਰਸਾਦ ਵਰਸ ਜਾਵੇ। ਪ੍ਰਾਰਥਨਾ (ਅਰਦਾਸ) ਤੋਂ ਕੰਨੀ ਕਤਰਾਂਦੇ ਅਕਸਰ ਰਾਗੀ, ਪ੍ਰਚਾਰਕ ਵੇਖੇ ਹਨ–ਇਸ ਤੋਂ ਪਤਾ ਚਲਦਾ ਹੈ ਕਿ ਕੀਰਤਨ ਕੇਵਲ ਧੰਧਾ ਹੈ–ਧਰਮ ਨਹੀਂ। ਚਲੋ ਧੰਧਾ ਹੀ ਸਹੀ ਪਰ ਆਪਣੀ ਜੀਵਨ-ਸ਼ੈਲੀ ਨਾਲ ਇਸ ਵਿਚ ਧਰਮ ਦੀ ਖ਼ੁਸ਼ਬੂ ਜੋੜਨੀ ਹੈ। ਪ੍ਰਚਾਰਕਾਂ ਦਾ ਅਤੀ ਲੋਭੀ ਹੋਣਾ ਤੇ ਸਾਰਾ ਜ਼ੋਰ ਸੁਨਾਉਣ ਤੇ ਲਾਉਣਾ ਖ਼ੁਦ ਨਹੀਂ ਧਾਰਨ ਕਰਨਾ :

ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥

ਦੂਜੇ ਤੇ ਆਪਣੀ ਗੱਲ ਦਾ ਪ੍ਰਭਾਵ ਪਾਉਣ ਦੀ ਕੋਸ਼ਿਸ਼ ਕਰਨੀ ਤੇ ਖ਼ੁਦ ਸਭ ਫ਼ਜ਼ੂਲ ਸਮਝਣਾ।

ਤੇ ਤੀਜਾ ਤਬਕਾ ਹੈ ਗਰੰਥੀਆਂ ਸਿੰਘਾਂ ਦਾ–ਜਿਨ੍ਹਾਂ ਦਾ ਕੰਮ ਹੈ ਕਿ ਅਦਬ ਸਤਿਕਾਰ ਨਾਲ ਗੁਰੂ ਗਰੰਥ ਸਾਹਿਬ ਜੀ ਦੀ ਸੇਵਾ ਕਰਨੀ। ਸਤਿਗੁਰਾਂ ਦਾ ਪਰਤੱਖ ਆਤਮ-ਸਰੂਪ ਜਾਨਣਾ ਪਰ ਇਹ ਇਸ ਤਬਕੇ

ਵਿਚ ਵੀ ਦਿਖਾਈ ਨਹੀਂ ਦੇਂਦਾ। ਨਿਹੰਗ ਸਿੰਘਾਂ, ਜਿਨ੍ਹਾਂ ਦਾ ਕੰਮ ਸੀ ਕਿ ਹੰਗਤਾ ਤੋਂ ਰਹਿਤ ਹੋ ਕੇ ਆਪਣੀ ਸੂਰਬੀਰਤਾ ਨਾਲ ਕੌਮ ਦੀ ਢਹਿੰਦੀ ਕਲਾ ਨੂੰ ਸੁਰਜੀਤ ਕਰਨਾ। ਉਹ ਬੁਜ਼ਦਿਲੀ, ਹੰਕਾਰ, ਨਸ਼ੇ ਤੇ ਖ਼ੁਦਗਰਜ਼ੀ ਦੀ ਲਪੇਟ ਵਿਚ ਆ ਗਏ ਹਨ। ਹੁਣ ਹੰਗਤਾ-ਰਹਿਤ ਕੋਈ ਵਿਰਲਾ ਨਾਮ-ਸਰੂਰ ਵਾਲਾ ਨਿਹੰਗ ਸਿੰਘ ਦਿਖਾਈ ਦੇਂਦਾ ਹੈ। ਸਿੱਖ ਕੌਮ–ਜਿਸ ਵਿਚ ਤਮਾਮ ਦੈਵੀ ਗੁਣ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਭਰੇ ਹਨ–ਔਗੁਣਾਂ ਦੀ ਦਲਦਲ ਵਿਚ ਫਸੀ ਹੋਈ ਦਿਖਾਈ ਦੇਂਦੀ ਹੈ।

ਸੰਸਾਰ ਦੇ ਅਵਤਾਰੀ ਪੁਰਸ਼ਾਂ ਨੇ ਜਗਤ ਦੀ ਝੋਲੀ ਵਿਚ ਜੋ ਪਾਇਆ ਸੀ–ਉਹ ਜਗਤ ਸੰਭਾਲ ਨਹੀਂ ਸਕਿਆ। ਇਸ ਵਾਸਤੇ ਜਗਤ ਵਿਚ ਕਲੇਸ਼ ਤੇ ਦੁੱਖ ਹੈ। ਧਰਮ ਦੀ ਚਰਚਾ ਹੈ–ਚਾਹਤ ਨਹੀਂ। ਧਰਮ ਦੀ ਪੁਕਾਰ ਹੈ–ਪਿਆਸ ਨਹੀਂ। ਰੋਜ਼ ਦਾ ਸਤਿਸੰਗ ਗੁਰਬਾਣੀ ਦਾ ਜਾਪ, ਨਾਮ ਦੀ ਪਿਆਸ ਪੈਦਾ ਕਰ ਦੇਂਦਾ ਹੈ। ਚਾਹਤ, ਪਿਆਸ ਦੇ ਪੈਦਾ ਹੁੰਦਿਆਂ ਨਾਮ-ਰਸ ਮਾਨਣ ਲੱਗ ਪੈਂਦਾ ਹੈ ਤੇ ਦੈਵੀ ਗੁਣ ਹਿਰਦੇ ਵਿਚ ਆ ਵਸਦੇ ਹਨ। ਧਰਮ ਦੈਵੀ ਗੁਣਾਂ ਤੇ ਖੜਾ ਹੈ। ਅੱਜ ਧਰਮ ਵਿਚ ਦੈਵੀ-ਗੁਣਾਂ ਦੀ ਰੂਹ ਨਹੀਂ, ਕੇਵਲ ਸ਼ਿੰਗਾਰ ਹੈ। ਨਾਮ-ਰਸ ਦੈਵੀ ਗੁਣਾਂ ਤੋਂ ਬਿਨਾਂ ਧਰਮ ਦਾ ਸ਼ਿੰਗਾਰ ਮੁਰਦੇ ਦਾ ਸ਼ਿੰਗਾਰ ਹੈ :

ਨਾਮ ਬਿਨਾ ਜੇਤਾ ਬਿਉਹਾਰੁ ॥
ਜਿਉ ਮਿਰਤਕ ਮਿਥਿਆ ਸੀਗਾਰੁ ॥

(ਗਉੜੀ ਮਹਲਾ ੫, ਪੰਨਾ ੨੪੦)

ਯੋਰਪ ਤੇ ਕੁਛ ਏਸ਼ੀਆ ਦੇ ਦੇਸ਼ਾਂ ਵਿਚ ਬਾਕਾਇਦਾ ਮੁਰਦਿਆਂ ਨੂੰ ਸ਼ਿੰਗਾਰਿਆ ਜਾਂਦਾ ਹੈ–ਕਿਉਂਕਿ ਮੁਰਦੇ ਕਈ ਕਈ ਦਿਨ ਤਕ ਘਰ ਰੱਖਣੇ ਪੈਂਦੇ ਹਨ। ਫਾਈਨਲ ਡੇਟ ਅੰਤਮ ਸਸਕਾਰ ਕਰਨ ਦੀ ਤਾਰੀਖ਼ ਲੈਣੀ ਪੈਂਦੀ ਹੈ ਤੇ ਏਸ਼ੀਆ ਦੇ ਕੁਝ ਮੁਲਕਾਂ ਵਿਚ ਰਸਮਨ ਮੁਰਦੇ ਕੁਛ ਦਿਨ

ਘਰ ਵਿਚ ਰੱਖਣੇ ਹੁੰਦੇ ਹਨ। ਸੋ ਮੁਰਦਾ ਕੁਮਲਾ ਨਾ ਜਾਵੇ, ਮੁਰਝਾ ਨ ਜਾਵੇ, ਭਿਆਨਕ ਡਰਾਉਨਾ ਨਾ ਹੋ ਜਾਵੇ ਤਾਂ ਉਥੇ ਸ਼ਿੰਗਾਰਨ ਦਾ ਧੰਧਾ (ਕਲਾ) ਵੱਡੇ ਪੱਧਰ ਤੇ ਵਿਕਸਤ ਹੋਈ ਹੈ। ਸੋ ਐਸਾ ਸ਼ਿੰਗਾਰਦੇ ਹਨ ਕਿ ਮੁਰਦਾ ਅਤੀ ਸੁੰਦਰ ਲੱਗਦਾ ਹੈ ਤੇ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਸੁੱਤਾ ਪਿਆ ਹੋਵੇ। ਬੈਰੂਨੀ ਮੁਲਕਾਂ ਵਿਚ ਮੁਰਦਾ ਤਨ ਸ਼ਿੰਗਾਰੇ ਜਾਂਦੇ ਹਨ।

ਭਾਰਤ ਵਿਚ ਮੁਰਦਾ ਰੂਹਾਂ ਮੁਰਦਾ ਮਨ ਧਰਮ ਦੇ ਬਾਣੇ ਨਾਲ ਸ਼ਿੰਗਾਰੇ ਜਾਂਦੇ ਹਨ। ਇਥੇ ਟਿੱਕਾ, ਜਨੇਊ ਧੋਤੀ, ਕਥਾਈ, ਮਾਲਾ ਵਿਭੂਤ ਭਗਵਾ ਭੇਸ ਤੇ ਪੰਜ ਰਹਿਤਾਂ ਹਨ–ਪਰ ਆਤਮਾ ਦੀ ਜੋ ਰਹਿਤ ਨਾਮ-ਰਸ, ਬਾਣੀ, ਪ੍ਰੇਮ ਭਾਵਨਾ ਗਿਆਨ ਹੈ, ਉਹ ਨਹੀਂ ਹੈ।

ਸ਼ਿੰਗਾਰ ਜੀਂਵਦੇ ਹੋਏ ਨੂੰ ਸ਼ੋਭਦਾ ਹੈ–ਮੁਰਦਿਆਂ ਦਾ ਸ਼ਿੰਗਾਰ ਮਿਥਿਆ ਹੈ। ਸੋ ਚਾਰੋਂ ਪਾਸਿਓਂ ਹਰ ਫਿਰਕੇ ਕੋਲ ਧਰਮ ਦਾ ਸ਼ਿੰਗਾਰ ਤਾਂ ਹੈ ਪਰ ਰੂਹ ਨਹੀਂ ਹੈ। ਸ਼ਾਇਦ ਸ਼ਿੰਗਾਰ ਕਰ ਕੇ ਭਾਰਤ ਨੂੰ ਧਾਰਮਿਕ ਦੇਸ਼ ਆਖਦੇ ਹਨ। ਇਹ ਧਾਰਮਿਕ ਰਿਹਾ ਹੋਵੇਗਾ–ਧਾਰਮਿਕ ਹੈ ਨਹੀਂ। ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਸੀ ਕਿ ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ ਹੈ।

ਜੋ ਗੋਲਕ ਵਿਚ ਪਾਈਏ ਗ਼ਰੀਬ ਦੇ ਮੂੰਹ ਵਿਚ ਪਵੇ ਇਸ ਦੇ ਨਾਲ ਧਰਮ ਮੰਦਰ ਤੇ ਵਿਦਿਆਲੇ ਉਸਾਰੇ ਜਾਣ, ਇਸ ਧਨ ਨਾਲ ਯਤੀਮ ਦੇ ਹੰਝੂ ਪੂੰਝੇ ਜਾਣ ਤੇ ਬੇਵਾ ਦਾ ਇਹ ਧਨ ਸਹਾਰਾ ਬਣੇ। ਧਰਮ ਪ੍ਰਚਾਰ ਤੇ ਖ਼ਰਚ ਹੋਵੇ–ਪਰ ਦੇਖਣ ਵਿਚ ਆਇਆ ਹੈ–ਅਧਿਕ ਧਨ ਰਾਜਨੀਤਕ ਸੁਵਾਰਥ ਪੂਰਤੀ ਤੇ ਖ਼ਰਚ ਹੋ ਜਾਂਦਾ ਹੈ ਯਾ ਬੈਂਕਾਂ ਵਿਚ ਜਮ੍ਹਾਂ ਕਰ, ਇਸ ਗੱਲ ਦਾ ਮਾਨ ਹਾਸਿਲ ਕੀਤਾ ਜਾਂਦਾ ਹੈ–ਅਸੀਂ ਬਹੁਤਾ ਜਮ੍ਹਾਂ ਕੀਤਾ ਹੈ। ਕੌਣ ਦੱਸੇ ਗੁਰੂ ਦੀ ਗੋਲਕ ਵਿਉਪਾਰ ਨਹੀਂ। ਇਹ ਲੋੜਵੰਦਾਂ ਤੇ ਖ਼ਰਚ ਕਰਨ ਲਈ ਹੈ ਪਰ ਧਰਮ ਤੋਂ ਹੀਣੇ ਧਨ ਦੀ ਪਕੜ ਵਿਚ ਜੀਵਨ ਵਾਲੇ

ਗੁਰੂ ਜੀ ਦੇ ਧਨ ਨੂੰ ਪਕੜ ਕੇ ਬੈਠ ਜਾਂਦੇ ਹਨ ਤੇ ਤਾਮੀਰੀ ਕੰਮਾਂ ਤੇ ਨਹੀਂ ਖ਼ਰਚ ਕਰਦੇ।

ਸੋ ਇਸ ਲੇਖ ਵਿਚ ਧਰਮ ਦੀ ਮਹਾਨਤਾ ਤੇ ਮਨੁੱਖ ਦੇ ਹੱਥ ਧਰਮ ਦੀ ਢਹਿੰਦੀ ਕਲਾ ਦਾ ਜ਼ਿਕਰ ਕੀਤਾ ਹੈ। ਅਕਾਲ ਪੁਰਖ ਮਿਹਰ ਕਰਨ ਕਿ ਅਸੀਂ ਧਰਮ ਦੇ ਦੈਵੀ ਗੁਣਾਂ ਦੇ ਧਾਰਨੀ ਬਣ, ਆਪਣਾ ਤੇ ਦੂਜਿਆਂ ਦਾ ਜੀਵਨ ਸਫਲ ਕਰੀਏ। ਧਰਮ ਪ੍ਰਚਾਰ ਤੇ ਪ੍ਰਬੰਧ ਦੀ ਜਿਨ੍ਹਾਂ ਤੇ ਬਹੁਤੀ ਜ਼ਿੰਮੇਂਵਾਰੀ ਹੈ, ਉਹ ਆਪਣੀ ਜ਼ਿੰਮੇਂਵਾਰੀ ਨੂੰ ਸਮਝ ਕੇ ਹੀ ਸੇਵਾ ਕਰਨ। ਅਗਰ ਗੁਰਦੁਆਰਿਆਂ ਦੇ ਪ੍ਰਬੰਧਕ ਗੁਰਦੁਆਰਿਆਂ ਨੂੰ ਆਪਣੇ ਸੁਵਾਰਥ ਤੇ ਰਾਜਨੀਤਕ ਲਾਭ ਲਈ ਵਰਤਣਾ ਛੱਡ ਦੇਣ ਤਾਂ ਛੇਤੀ ਸੁਧਾਰ ਹੋ ਸਕਦਾ ਹੈ। ਅਸੀਂ ਮਹੰਤਾਂ ਨੂੰ ਗੁਰਦੁਆਰਿਆਂ ਵਿਚੋਂ ਕਢਿਆ ਸੀ– ਅਕਾਲੀ ਲਹਿਰ ਚਲਾ ਕੇ ਉਹਨਾਂ ਤੇ ਇਲਜ਼ਾਮ ਸੀ ਕਿ ਉਹ ਗੁਰਦੁਆਰਿਆਂ ਨੂੰ ਜ਼ਾਤੀ ਸੁਵਾਰਥ ਤੇ ਰਾਜਨੀਤਕ ਲਾਭ ਲਈ ਵਰਤਦੇ ਹਨ ਪਰ ਐਸੇ ਮਹੰਤ ਦੋ ਚਾਰ ਸਨ ਜੋ ਗ਼ਲਤ ਵਰਤੋਂ ਕਰਦੇ ਸਨ। ਵਰਨਾ ਗੁਰਦੁਆਰਿਆਂ ਵਿਚ ਧਰਮ ਪ੍ਰਚਾਰ ਸਿਖ਼ਰ ਤੇ ਸੀ ਤੇ ਗੁਰੂ ਗ੍ਰੰਥ ਸਾਹਿਬ ਦਾ ਬੋਧ ਹਰ ਅਸਥਾਨ ਤੇ ਕਰਾਇਆ ਜਾਂਦਾ ਸੀ ਤੇ ਗੁਰਦੁਆਰੇ ਅਠਾਹਠ ਤੀਰਥਾਂ ਤੇ ਬਣੇ। ਉਦਾਸੀ ਤੇ ਨਿਰਮਲਿਆਂ ਨੇ ਬਹੁਤ ਦੂਰ ਤਕ ਸਿੱਖੀ ਦਾ ਪ੍ਰਚਾਰ ਫੈਲਾਇਆ ਪਰ ਬਦਕਿਸਮਤੀ ਅਸੀਂ ਜ਼ਖ਼ਮ ਠੀਕ ਕਰਨ ਦੀ ਥਾਂ ਤੇ ਆਪਣੀ ਬਾਂਹ ਹੀ ਕਟ ਬੈਠੇ। ਹਰ ਕੌਮ ਫਕੀਰੀ ਤਬੀਅਤ ਦੇ ਪ੍ਰਚਾਰਕਾਂ ਦੇ ਪ੍ਰਚਾਰ ਨਾਲ ਵਧੀ ਫੂਲੀ ਹੈ। ਅਸੀਂ ਇਹ ਸੰਤ ਲਿਬਾਸ ਤੇ ਸੰਤ ਸੁਭਾਵ ਦੇ ਸਾਰੇ ਪ੍ਰਚਾਰਕ ਗੁਰਦੁਆਰਿਆਂ ਵਿਚੋਂ ਕੱਢ ਦਿਤੇ। ਧਰਮ ਪ੍ਰਚਾਰ ਦਾ ਜ਼ਿੰਮਾ ਪ੍ਰਬੰਧਕ ਸ਼ਰੇਣੀ ਨੇ ਲਿਆ। ਹੁਣ ਕੁਛ ਇਕ ਨੂੰ ਛੱਡ, ਹਰ ਪ੍ਰਬੰਧਕ ਮਹੰਤ ਨਰੈਣੂ ਹੈ ਤੇ ਜ਼ਾਤੀ ਸੁਵਾਰਥ ਤੇ ਰਾਜਨੀਤਕ ਲਾਭ ਗੁਰਦੁਆਰਿਆਂ ਤੋਂ ਉਠਾਂਦਾ ਹੈ ਤੇ ਕੌਮ ਨਾਲ ਘਾਤ ਕਰ, ਆਪਣਾ ਹੀ ਮਕਸਦ ਹੱਲ ਕਰਦਾ ਹੈ। ਗੁਰਦੁਆਰੇ ਜੋ ਵਿੱਦਿਆ ਦੇ ਕੇਂਦਰ ਸਨ

ਤੇ ਸ਼ਾਂਤੀ ਦੇ ਸੋਮੇ ਸਨ–ਉਹ ਇਨ੍ਹਾਂ ਸੁਵਾਰਥੀਆਂ ਨੇ ਲੜਾਈ ਝਗੜੇ ਤੇ ਕਲ ਕਲੇਸ਼ ਦੇ ਅਖਾੜੇ ਬਣਾ ਦਿੱਤੇ। ਇਹ ਨਜ਼ਾਮ ਬਦਲੇ ਬਿਨਾਂ ਗੁਰਮਤਿ ਗਿਆਨ ਫੈਲਾਉਣਾ ਔਖਾ ਹੈ। ਕੋਈ ਪ੍ਰਬੰਧਕ ਇਕ ਸਾਲ ਤੋਂ ਜ਼ਿਆਦਾ ਸਮੇਂ ਤਕ ਆਪਣੇ ਅਹੁਦੇ ਤੇ ਨਾ ਰਵ੍ਹੇ। ਚੁਣਾਓ ਪੰਜ ਪਿਆਰਿਆਂ ਦਾ ਹੋਵੇ, ਜਿਸ ਵਿਚ ਇਕ ਨੂੰ ਜਥੇਦਾਰ ਬਣਾ ਦਿੱਤਾ ਜਾਵੇ ਤੇ ਬਾਕੀਆਂ ਦੀ ਸੇਵਾ ਵੱਖ ਵੱਖ ਵੰਡੀ ਜਾਵੇ। ਪ੍ਰਧਾਨ ਸਾਹਿਬ ਇਕ ਐਸਾ ਨਾਮ ਤੇ ਅਹੁਦਾ ਹੈ ਜਿਸ ਵਿਚ ਅਹੰਕਾਰ ਤੇ ਰਾਜਨੀਤੀ ਦੀ ਬੂ ਆਂਵਦੀ ਹੈ–ਖ਼ਤਮ ਕੀਤਾ ਜਾਵੇ। ਜਿਤਨੀ ਹਰਿਮੰਦਰ ਸਾਹਿਬ ਤੋਂ ਅਕਾਲ ਤਖ਼ਤ ਦੀ ਦੂਰੀ ਹੈ, ਇਤਨੀ ਦੂਰੀ ਰਾਜਨੀਤੀ ਦੀ ਧਰਮ ਤੋਂ ਚਾਹੀਦੀ ਹੈ ਤਾਂ ਗੁਰਮਤਿ ਗਿਆਨ ਉਜਾਗਰ ਕਰ ਕੇ ਅਸੀਂ ਗੁਰਸਿੱਖ ਸੰਤ ਸਿਪਾਹੀ ਬਣਾ ਸਕਾਂਗੇ।

o

# ਰਾਜਨੀਤਕ ਦਰਸ਼ਨ

ਅੱਜ ਜਿਸ ਦਾ ਵਿਆਪਕ ਪ੍ਰਭਾਵ ਹੈ—ਚਰਚਾ ਹੈ—ਉਹ ਹੈ ਰਾਜਨੀਤੀ। ਰੇਡੀਓ, ਟੀ. ਵੀ. ਤੇ ਅਖ਼ਬਾਰ ਸਭ ਰਾਜਨੀਤੀ ਦੀ ਚਰਚਾ ਨਾਲ ਭਰੇ ਪਏ ਹਨ। ਮਨੁੱਖੀ ਜ਼ਿੰਦਗੀ ਤੇ ਅੱਜ ਜਿਤਨਾ ਰਾਜਨੀਤੀ ਦਾ ਪ੍ਰਭਾਵ ਹੈ—ਪਹਿਲੇ ਇਤਨਾ ਕਦੇ ਨਹੀਂ ਹੋਇਆ। ਜਿਥੇ ਚਾਰ ਬੰਦੇ ਬੈਠੇ, ਉਨ੍ਹਾਂ ਦੀ ਗਲ-ਬਾਤ ਦਾ ਵਿਸ਼ਾ ਕੋਈ ਰਾਜਨੀਤੀ ਯਾ ਰਾਜਨੀਤਕ ਹੋਵੇਗਾ। ਰਾਜਨੀਤੀ ਕੀ ਹੈ ? ਤੇ ਰਾਜਨੀਤਕ ਅੱਜ ਦਾ ਕੈਸਾ ਹੈ ? ਰਾਜਨੀਤੀ ਤੇ ਰਾਜਨੀਤਕ ਕੈਸਾ ਹੋਣਾ ਚਾਹੀਦਾ ਹੈ ? ਇਸ ਲੇਖ ਵਿਚ ਲਿਖਣ ਦਾ ਯਤਨ ਕੀਤਾ ਹੈ।

ਜਿਸ ਤਰ੍ਹਾਂ ਧਰਮ ਦੇ ਗੁਣ ਸ਼ਾਸਵਤ ਸਦੀਵੀ ਹਨ—ਤਿਵੇਂ ਰਾਜਨੀਤੀ ਵੀ ਆਦਿ ਕਾਲ ਤੋਂ ਆਪਣੇ ਕੁਝ ਚੁਣੇ ਹੋਏ ਗੁਣਾਂ ਯਾ ਅਵਗੁਣਾਂ ਤੇ ਖੜੀ ਹੈ। ਉਸ ਵਿਚ ਵਿਆਪਕ ਰੂਪ ਵਿਚ ਤਬਦੀਲੀ ਨਹੀਂ ਆਈ। ਬੰਦੇ ਤਬਦੀਲ ਹੁੰਦੇ ਰਹੇ—ਰਾਜਨੀਤੀ ਤਬਦੀਲ ਨਹੀਂ ਹੋਈ। ਰਾਜਨੀਤਕ ਕ੍ਰਾਂਤੀ ਦੇ ਨਾਮ ਤੇ ਮਹਿਜ਼ ਬੰਦੇ ਬਦਲਦੇ ਰਹੇ—ਸਿਧਾਂਤ ਨ ਬਦਲੇ। ਜਿਥੇ ਧਰਮ ਹੈ—ਆਪਣੇ ਆਪ ਨੂੰ ਜਿੱਤਣਾ—ਆਪਣੇ ਮਨ ਨੂੰ ਜਿੱਤਣਾ ਤੇ ਮਨ ਦੀ ਜਿੱਤ ਵਿਚ ਹੀ ਜਗਤ ਦੀ ਜਿੱਤ ਹੈ :—

ਮਨ ਜੀਤੈ ਜਗਿ ਜੀਤਿ ॥

(ਜਪੁਜੀ)

ਉਥੇ ਰਾਜਨੀਤੀ ਹੈ ਦੂਜੇ ਨੂੰ ਜਿੱਤਣਾ—ਦੂਜੇ ਦੇ ਮੁਲਕ ਨੂੰ ਜਿੱਤਣਾ—ਦੂਜੀ ਕੌਮ ਨੂੰ ਜਿੱਤਣਾ—ਦੂਜੇ ਵਯਕਤੀ ਨੂੰ ਜਿੱਤਣਾ। ਧਰਮ ਮਹਿਜ਼ ਆਪਣੇ ਆਪ ਨੂੰ ਜਿੱਤਣਾ ਹੈ।

ਜਿੱਤ ਧਾਰਮਿਕ ਨੂੰ ਵੀ ਚਾਹੀਦੀ ਹੈ। ਜਿੱਤ ਰਾਜਨੀਤਕ ਨੂੰ ਵੀ ਚਾਹੀਦੀ ਹੈ। ਇਕ ਖ਼ੁਦ ਨੂੰ ਜਿੱਤ ਕੇ ਅਨੰਦ ਤੇ ਨਿਰੰਕਾਰ ਪ੍ਰਾਪਤ ਕਰਦਾ ਹੈ। ਇਕ ਦੂਜੇ ਨੂੰ ਜਿੱਤ ਕੇ ਸੰਸਾਰ ਪ੍ਰਾਪਤ ਕਰਦਾ ਹੈ।

ਇਕ ਦਾਰਸ਼ਨਿਕ ਅਧਿਆਤਮਵਾਦੀ ਆਪਣੇ ਆਖ਼ਰੀ ਦਮਾਂ ਤੇ ਸੀ—ਓਸ ਦੇ ਚੇਲੇ ਆਲੇ-ਦੁਆਲੇ ਖੜੇ ਹੋ, ਪ੍ਰਾਰਥਨਾ ਕਰਨ ਲੱਗੇ ਕਿ ਉਸਤਾਦ ਜੀ, ਜਗਤ ਤੋਂ ਜਾਂਦੇ ਹੋਏ ਕੋਈ ਐਸਾ ਬੁਨਿਆਦੀ ਸਿਧਾਂਤ ਝੋਲੀ ਵਿਚ ਪਾ ਜਾਓ ਜੋ ਸਾਡੇ ਜੀਵਨ ਭਰ ਕੰਮ ਆਵੇ। ਤਾਂ ਉਸ ਦਾਰਸ਼ਨਿਕ ਸੰਤ ਨੇ ਅੱਖਾਂ ਖੋਲ੍ਹੀਆਂ ਤੇ ਆਹਿਸਤਾ ਆਹਿਸਤਾ ਰੁਕ ਰੁਕ ਕੇ ਬੋਲਣਾ ਆਰੰਭ ਕੀਤਾ।

ਸੁਣੋ ਬੱਚਿਓ ! ਮੈਂ ਆਪਣੀ ਜ਼ਿੰਦਗੀ ਵਿਚ ਕਦੇ ਵੀ ਕਿਸੇ ਤੋਂ ਹਾਰਿਆ ਨਹੀਂ ਹਾਂ—ਸਾਰੇ ਸ਼ਾਗਿਰਦ ਇਕ ਦਮ ਬੋਲ ਪਏ ਤੇ ਆਖਣ ਲੱਗੇ—ਉਸਤਾਦ ਜੀ, ਇਹ ਗੁਰ ਸਾਨੂੰ ਛੇਤੀ ਦੱਸੋ, ਐਸਾ ਨਾਂ ਹੋਵੇ ਤੁਹਾਡਾ ਆਖਰੀ ਦਮ ਨਿਕਲ ਜਾਏ ਤੇ ਗੱਲ ਵਿਚਕਾਰ ਰਹਿ ਜਾਏ। ਤਾਂ ਸੰਤ ਕਹਿਣ ਲੱਗਾ—ਬਚਿਓ ! ਤੁਸੀਂ ਵਿਚੇ ਹੀ ਬੋਲ ਪਏ, ਮੈਨੂੰ ਪੂਰਾ ਬੋਲ ਨਹੀਂ ਕਰਨ ਦਿੱਤਾ। ਪੂਰਾ ਬੋਲ ਸੁਣੋਂ ! ਮੈਂ ਆਪਣੀ ਜ਼ਿੰਦਗੀ ਵਿਚੰ ਕਦੇ ਕਿਜੇ ਤੋਂ ਹਾਰਿਆ ਨਹੀਂ—ਕਿਉਂਕਿ ਮੈਂ ਕਦੇ ਕਿਸੇ ਨੂੰ ਜਿੱਤਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਮੇਰਾ ਜੀਵਨ ਤੇ ਸਮਾਂ ਆਪਣੇ ਆਪ ਨੂੰ ਜਿੱਤਣ ਵਿਚ ਖ਼ਰਚ ਹੁੰਦਾ ਰਿਹਾ ਹੈ।

ਸੋ ਧਰਮ ਹੈ ਆਪਣੇ ਆਪ ਨੂੰ ਜਿੱਤਣਾ ਤੇ ਰਾਜਨੀਤੀ ਹੈ ਦੂਜੇ ਨੂੰ ਜਿੱਤਣਾ। ਆਪਣੇ ਆਪ ਨੂੰ ਜਿੱਤਣ ਲਈ ਜਿਥੇ ਸੰਤੋਖ, ਦਇਆ ਪ੍ਰੇਮ ਤੇ ਗਿਆਨ ਚਾਹੀਦਾ ਹੈ—ਉਥੇ ਦੂਜੇ ਨੂੰ ਜਿੱਤਣ ਲਈ ਕਠੋਰਤਾ, ਹਿੰਸਾ, ਮੂੜ੍ਹਤਾ ਤੇ ਕਰੂਰਤਾ ਚਾਹੀਦੀ ਹੈ।

ਅੱਜ ਵਿਆਪਕ ਹਿੰਸਾ ਰਾਜਨੀਤਕ ਲੋਗਾਂ ਕਰ ਕੇ ਹੈ। ਔਰ ਮਨੁੱਖੀ

ਜਗਤ ਅਗਰ ਨਰਕ ਬਣਿਆ ਹੋਇਆ ਹੈ ਤਾਂ ਸਿਰਫ ਰਾਜਨੀਤਕ ਲੋਗਾਂ ਕਰ ਕੇ। ਧਰਮ ਹੈ ਅੱਖ ਖੋਲ੍ਹ ਕੇ ਚਲਣਾ। ਰਾਜਨੀਤੀ ਅੰਧੇ ਦੀ ਲਾਠੀ ਹੈ। ਅੱਜ ਇਤਨਾ ਅੰਧਾ-ਪਨ ਹੈ ਕਿ ਲਾਠੀ ਪੂਜਜ ਹੋ ਗਈ ਹੈ। ਰਾਜਨੀਤਕ ਪੂਜਜ ਹੋ ਗਿਆ ਹੈ। ਕੋਈ ਧਾਰਮਿਕ ਸਮਾਰੋਹ ਵੀ ਉਤਨੇ ਤਕ ਮੁਕੰਮਲ ਨਹੀਂ ਗਿਣਿਆ ਜਾਂਦਾ–ਜਿਤਨੇ ਤਕ ਉਸ ਵਿਚ ਕੋਈ ਰਾਜਨੀਤਕ ਸ਼ਸ਼ੋਭਤ ਨਾ ਹੋਵੇ। ਰਾਜਨੀਤਕ ਦੀ ਸਾਰੀ ਕੋਸ਼ਿਸ਼ ਦੂਜੇ ਨੂੰ ਜਿੱਤਣ ਦੀ ਹੈ-ਤੇ ਹਾਰੇ ਹੋਏ ਮਜਬੂਰਨ ਸਲਾਮਾਂ ਕਰਦੇ ਹਨ–ਵਰਨਾ ਰਾਜਨੀਤਕ ਕੋਲ ਐਸਾ ਕੁਛ ਵੀ ਨਹੀਂ ਹੈ–ਜਿਸ ਕਰ ਕੇ ਉਸ ਦੀ ਪੂਜਾ ਹੋਵੇ।

ਇਤਿਹਾਸ ਵਿਚ ਸੁਲਤਾਨ ਵੈਜ਼ਦ ਤੇ ਤੈਮੂਰ ਦੀ ਲੜਾਈ ਦਾ ਜ਼ਿਕਰ ਹੈ। ਸੁਲਤਾਨ ਵੈਜ਼ਦ ਕਾਣਾ ਸੀ ਤੇ ਤੈਮੂਰ ਲੰਗੜਾ। ਫ਼ਾਰਸੀ ਵਿਚ ਲੰਗੜੇ ਨੂੰ ਲੰਗ ਕਹਿੰਦੇ ਹਨ–ਤੈਮੂਰਲੰਗ ਨਾਮ ਪ੍ਰਚੱਲਤ ਹੋਇਆ। ਲੜਾਈ ਵਿਚ ਵੈਜ਼ਦ ਦੀ ਹਾਰ ਹੋ ਗਈ ਤੇ ਤੈਮੂਰ ਦੇ ਸਿਪਾਹੀ ਵੈਜ਼ਦ ਨੂੰ ਬੰਨ੍ਹ ਕੇ ਤੈਮੂਰ ਦੇ ਸਾਮ੍ਹਣੇ ਲਿਆਏ। ਵੈਜ਼ਦ ਨੂੰ ਵੇਖ ਤੈਮੂਰ ਖਿੜ ਖਿੜਾ ਕੇ ਹੱਸਣ ਲੱਗ ਪਿਆ। ਵੈਜ਼ਦ ਨੇ ਆਖਿਆ–ਆਪਣੀ ਜਿੱਤ ਤੇ ਇਸ ਕਦਰ ਨਹੀਂ ਹੱਸਣਾ ਚਾਹੀਦਾ। ਦੋ ਲੜਦੇ ਹਨ–ਆਖ਼ਿਰ ਇਕ ਹਾਰਦਾ ਹੈ ਤਾਂ ਤੈਮੂਰ ਕਹਿਣ ਲੱਗਾ–ਮੈਂ ਆਪਣੀ ਜਿੱਤ ਤੇ ਨਹੀਂ ਹੱਸ ਰਿਹਾ ਮੈਂ ਤਾਂ ਇਹ ਵੇਖ ਕੇ ਹੱਸ ਰਿਹਾ ਹਾਂ ਕਿ ਖ਼ੁਦਾ ਵੀ ਅਜੀਬ ਹੈ, ਉਹ ਸੁਲਤਾਨ ਬਾਦਸ਼ਾਹ ਬਣਾਂਦਾ ਹੈ ਤੇਰੇ ਜੈਸੇ ਕਾਣੇ ਨੂੰ ਤੇ ਮੇਰੇ ਜੈਸੇ ਲੰਗੜੇ ਨੂੰ।

ਤੈਮੂਰ ਦੀ ਇਹ ਕਹਾਵਤ ਬਿਲਕੁਲ ਸੱਚ ਹੈ। ਜੋ ਧਰਮ ਤਕ ਪੁੱਜ ਨਾ ਸਕੇ–ਲੰਗੜੇ ਹਨ–ਉਹ ਤਖ਼ਤ ਤਕ ਪੁੱਜ ਗਏ। ਜੋ ਸੱਚ ਨੂੰ ਵੇਖ ਨ ਸਕੇ ਅੰਧੇ ਹਨ–ਕਾਣੇ ਹਨ। ਉਨ੍ਹਾਂ ਨੇ ਤਖ਼ਤ ਨੂੰ ਜੱਫਾ ਜਾ ਮਾਰਿਆ। ਲੰਗੜੇ ਤੇ ਅੰਧੇ ਰਾਜ ਕਰਨਗੇ ਤਾਂ ਜ਼ਰੂਰੀ ਹੈ ਕਿ ਉਹ ਦੂਜਿਆਂ ਨੂੰ

ਲੰਗੜੇ ਤੇ ਅੰਧੇ ਕਰਨਗੇ–ਕਿਉਂਕਿ ਸੁਜਾਖੇ ਤੇ ਸਹੀ ਰਾਹ ਚਲ ਸਕਣ ਵਾਲਿਆਂ ਤੇ ਰਾਜ ਕਰਨਾ ਔਖਾ ਹੈ–ਤੇ ਜਿਨ੍ਹਾਂ ਗੁਣਾਂ ਨਾਲ ਇਹ ਜਗਤ ਨੂੰ ਲੰਗੜਾ ਤੇ ਅੰਧਾ ਕਰਦੇ ਹਨ–ਉਹ ਚਾਰ ਗੁਣ ਹਨ :

ਸ਼ਾਮ–ਦਾਮ–ਦੰਡ–ਭੇਦ ।

ਹੈਰਾਨੀ ਹੈ ਜੋ ਮੁਲਕੀ ਸਮੱਸਿਆਵਾਂ ਨੂੰ ਸਹੀ ਢੰਗ ਨਾਲ ਵੇਖ ਨਹੀਂ ਸਕਦੇ ਉਹ ਅੰਧੇ ਰਾਜੇ ਹਨ ਤੇ ਜਿਨ੍ਹਾਂ ਦੀ ਸਮੱਸਿਆਵਾਂ ਤਕ ਪਹੁੰਚ ਹੀ ਨਹੀਂ ਹੈ–ਉਹ ਲੰਗੜੇ ਤਖ਼ਤ ਤੇ ਬੈਠੇ ਹਨ। ਯੋਗਤਾ ਕੀ ਹੈ ? ਕੋਈ ਸਾਲ ਦੋ ਸਾਲ ਜੇਲ੍ਹ ਕੱਟ ਆਇਆ ਹੈ–ਕੋਈ ਰਾਜਨੀਤਕ ਦਾ ਲੜਕਾ ਹੈ ਯਾ ਲੜਕੀ ਹੈ–ਬੱਸ ਇਤਨੀ ਯੋਗਤਾ ਹੈ ਇਨ੍ਹਾਂ ਦੀ।

ਵੱਖ ਵੱਖ ਪ੍ਰਾਂਤ ਤੇ ਉਨ੍ਹਾਂ ਦੇ ਵਿਚ ਵੱਸਣ ਵਾਲੇ ਮਨੁੱਖ ਜੋ ਵੱਖ ਵੱਖ ਸੁਭਾਵ ਤੇ ਸੰਸਕ੍ਰਿਤੀ ਦੇ ਧਾਰਨੀ ਹਨ–ਉਨ੍ਹਾਂ ਨੂੰ ਸਮਝ ਕੇ ਤੇ ਉਨ੍ਹਾਂ ਦੀਆਂ ਮੂਲ ਸਮੱਸਿਆਵਾਂ ਨੂੰ ਸਮਝ ਕੇ ਸਮਾਧਾਨ ਲੱਭਣੇ–ਇਹ ਰਾਜਨੀਤਕ ਦਾ ਕੰਮ ਸੀ। ਪਰ ਰਾਜਨੀਤਕ ਦੇ ਸਾਹਮਣੇ ਤਾਂ ਇਕੋ ਹੀ ਸਮੱਸਿਆ ਰਹੀ ਹੈ–ਉਹ ਹੈ ਕੁਰਸੀ। ਕਿਵੇਂ ਪ੍ਰਾਪਤ ਹੋਵੇ ਤੇ ਕਿਵੇਂ ਮੇਰੇ ਕੋਲ ਸਦੀਵੀ ਪੀੜ੍ਹੀ-ਦਰ-ਪੀੜ੍ਹੀ ਰਹੇ ।

ਸੱਤਾ ਨੂੰ ਆਪਣੇ ਹੱਥਾਂ ਵਿਚ ਕਰਨ ਤੇ ਉਨ੍ਹਾਂ ਨੂੰ ਹਮੇਸ਼ਾ ਆਪਣੇ ਕੋਲ ਰੱਖਣ ਦੇ ਜੋ ਤੌਰ ਤਰੀਕੇ ਹਨ–ਉਹ ਪੁਰਾਣੇ ਸਮੇਂ ਤੋਂ ਉਹੀ ਚਲੇ ਆ ਰਹੇ ਹਨ : ਸ਼ਾਮ–ਦਾਮ–ਦੰਡ–ਭੇਦ।

ਪ੍ਰਥਮ ਸ਼ਾਮ ਹੈ–ਕਿਸੇ ਦੀ ਸ਼ਰਨੀ ਪੈ ਕੇ ਉਸ ਨੂੰ ਕਾਬੂ ਕਰ ਲੈਣਾ। ਪੈਰੀਂ ਪੈ ਕੇ ਪੈਰ ਵੱਢ ਦੇਣਾ। ਰਾਜਨੀਤੀ ਚਾਹੇ ਸ਼ਖ਼ਸੀ ਹੋਵੇ ਤੇ ਚਾਹੇ ਜਮਹੂਰੀ–ਲੋਕ ਤੰਤ੍ਰ ਹੋਵੇ–ਨਿਯਮ ਇਹ ਚਾਰ ਹੀ ਰਹੇ ਹਨ।

ਜਮਹੂਰੀ ਨਿਜ਼ਾਮ ਵਿਚ ਪਹਿਲੇ ਘਰ ਘਰ ਜਾ ਕੇ ਹੱਥ ਜੋੜ ਕੇ ਵੋਟ

ਮੰਗਣੇ ਤੇ ਫਿਰ ਪੰਜ ਸਾਲ ਉਨ੍ਹਾਂ ਦੇ ਬੂਹੇ ਤੇ ਹੱਥ ਜੋੜ ਖੜੇ ਹੋਵੋ। ਇਨ੍ਹਾਂ ਦਾ ਇਕ ਵਾਰ ਹੱਥ ਜੋੜਨਾ ਇਕ ਦਿਨ ਬੂਹੇ ਤੇ ਆਵਣਾ ਇਹ ਮਤਲਬ ਰਖਦਾ ਹੈ ਕਿ ਹੁਣ ਤੁਸੀਂ ਪੰਜ ਸਾਲ ਬੂਹੇ ਤੇ ਆਵੋ ਤੇ ਹੱਥ ਜੋੜੋ—ਸਲਾਮੀਆਂ ਦੇਵੋ। ਜਿਵੇਂ ਗ਼ੁਲਾਮ ਮਾਲਕਾਂ ਅੱਗੇ ਝੁਕਦੇ ਹਨ।

ਸ਼ਖ਼ਸੀ ਨਜ਼ਾਮ ਜੋ ਗ਼ੁਲਾਮ ਬਨਾਂਦਾ ਹੈ ਤਾਂ ਜਮਹੂਰੀ ਨਜ਼ਾਮ ਵੀ ਗ਼ੁਲਾਮ ਹੀ ਬਨਾਂਦਾ ਹੈ। ਇਕ ਦਾਰਸ਼ਨਿਕ ਦਾ ਵੋਟ ਹੈ—ਇਕ ਮੂੜ੍ਹ ਦਾ ਵੋਟ ਹੈ—ਬਰਾਬਰ ਹੈ। ਇਕ ਚੋਰ ਤੇ ਡਕੈਤ ਦਾ ਵੋਟ ਹੈ—ਇਕ ਸਾਧੂ ਤੇ ਸੰਤ ਦਾ ਵੋਟ ਹੈ—ਦੋਵੇਂ ਬਰਾਬਰ ਹਨ। ਇਕਬਾਲ ਨੇ ਤਦੋ ਹੀ ਕਹਿ ਦਿੱਤਾ ਸੀ :

ਜਮਹੂਰੀਅਤ ਇਕ ਤਰਜ਼ੇ ਹਕੂਮਤ ਹੈ
ਕਿ ਜਿਸ ਮੇਂ ਬੰਦੋ ਕੋ ਗਿਨਾ ਕਰਤੇ ਹੈਂ ਤੋਲਾ ਨਹੀਂ ਕਰਤੇ।

(ਇਕਬਾਲ)

ਸੰਸਾਰ ਵਿਚ ਬਹੁ-ਗਿਣਤੀ ਮੂੜ੍ਹਾਂ, ਜਾਹਲਾਂ ਤੇ ਨਾਪਾਕ ਬੰਦਿਆਂ ਦੀ ਹੈ ਤੇ ਮੂੜ੍ਹ ਤੇ ਬਦਮਾਸ਼ਾਂ ਦੀ ਬਹੁ-ਗਿਣਤੀ ਜਿਧਰ ਹੋਈ, ਉਧਰ ਜਿਤ ਹੋ ਜਾਏਗੀ। ਜਮਹੂਰੀਅਤ ਬੌਧਿਕ ਤੌਰ ਤੇ ਉੱਨਤ ਲੋਗਾਂ ਲਈ ਤਰਜ਼ੇ-ਹਕੂਮਤ ਹੈ। ਜਮਹੂਰੀ ਨਜ਼ਾਮ ਦਾ ਜਨਮ ਉੱਨਤ ਤੇ ਅਨੁਭਵੀ ਮਨੁੱਖਾਂ ਦੇ ਦਿਮਾਗ਼ 'ਚੋਂ ਹੋਇਆ ਸੀ। ਗ਼ੈਰ ਅਨੁਭਵੀ ਤੇ ਆਰਥਿਕ ਤੇ ਵਿਦਿਅਕ ਤੌਰ ਤੇ ਪੱਛੜੇ ਦੇਸ਼ ਵਿਚ ਜਦ ਲਾਗੂ ਕੀਤਾ ਗਿਆ ਤਾਂ ਅਸੀਂ ਵੇਖਦੇ ਹਾਂ ਦੋ ਸੌ ਸਾਲ ਦੇ ਦੌਰੇ-ਹਕੂਮਤ ਵਿਚ ਅੰਗਰੇਜ਼ਾਂ ਨੂੰ ਇਤਨੀ ਦਫਾ ਗੋਲੀ ਨਹੀਂ ਚਲਾਣੀ ਪਈ—ਜਿਤਨੀ ਆਜ਼ਾਦ ਦੇਸ਼ ਵਿਚ ਅਹਿੰਸਾ ਦੀ ਤੂਤਨੀ ਵਜਾਨ ਵਾਲਿਆਂ ਨੇ ਚਾਲ੍ਹੀ ਸਾਲ ਵਿਚ ਚਲਾ ਦਿੱਤੀ ਹੈ। ਦੋ ਸੌ ਸਾਲ ਦੇ ਤਰਜ਼ੇ ਹਕੂਮਤ ਵਿਚ ਇਤਨੇ ਗੋਲੀਆਂ ਨਾਲ ਨਹੀਂ ਭੁੰਨੇ ਗਏ ਜਦ ਕਿ ਦੇਸ਼ ਗ਼ੁਲਾਮ ਸੀ—ਜਿਤਨੇ ਚਾਲ੍ਹੀ ਸਾਲਾਂ ਵਿਚ ਭੁੰਨ ਦਿਤੇ ਗਏ।

ਆਪਣੇ ਹੀ ਦੇਸ਼ ਵਿਚ ਆਪਣੇ ਹੀ ਦੇਸ਼-ਵਾਸੀਆਂ ਨਾਲ ਇਹ ਵਿਵਹਾਰ ਕਿਉਂ ਹੋਇਆ ? ਦਰ-ਅਸਲ ਹਕੂਮਤ ਚਾਹੇ ਜਮਹੂਰੀ ਹੋਵੇ ਤੇ ਚਾਹੇ ਸ਼ਖ਼ਸੀ ਵਜਕਤੀਗਤ ਰਾਜ ਹੋਵੇ। ਧਰਮ ਜੋ ਕਿ ਪ੍ਰਮ ਸੱਚਾਈ ਹੈ ਅਸਰ ਨ ਹੋਵੇ ਤਾਂ ਫਿਰ ਰਾਜਨੀਤੀ ਕੈਸੀ ਹੈ ? ਕਿਸ ਦੀ ਹੈ ? ਇਹ ਸਵਾਲ ਨਹੀਂ ਪੈਦਾ ਹੁੰਦਾ।

ਵਿਵਹਾਰ ਵਿਚ ਜ਼ਾਲਮਾਨਾਂ ਤਬੀਅਤ ਉਜਾਗਰ ਹੋਵੇਗੀ :

ਜਲਾਲੇ ਪਾਤਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ,
ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।
(ਇਕਬਾਲ)

ਜਦ ਦੇਸ਼ ਗ਼ੁਲਾਮ ਸੀ ਤਾਂ ਇਕਬਾਲ ਨੇ ਆਪਣੀ ਅਨੁਭਵੀ ਅੱਖ ਨਾਲ ਵੇਖ, ਇਹ ਆਖ ਦਿੱਤਾ ਸੀ-ਜੋ ਰਾਜਨੀਤੀ ਸੱਚਾਈ ਨੂੰ, ਇਨਸਾਫ਼ ਨੂੰ, ਪੈਰਾਂ ਥਲੇ ਕੁਚਲ ਦੇਵੇ, ਉਹ ਰਾਜਨੀਤੀ ਚੰਗੇਜ਼ ਖ਼ਾਨ ਦੀ ਹੈ–ਚਾਹੇ ਉਹ ਜਮਹੂਰੀ ਹੈ ਯਾ ਸ਼ਖ਼ਸੀ ਹੈ।

ਯੂਨਾਨ ਦੇ ਪ੍ਰਸਿੱਧ ਦਾਰਸ਼ਨਿਕ ਸੰਤ ਸੁਕਰਾਤ ਨੇ ਆਖਿਆ ਸੀ– ਸਮਾਜਕ ਕੁਰੀਤੀਆਂ ਦਾਰਸ਼ਨਿਕ ਤੇ ਸਮਾਜ ਸੁਧਾਰਕ ਪੈਦਾ ਕਰਦੀ ਹੈ। ਘਰੇਲੂ ਕਲੇਸ਼ ਸੰਤ ਪੈਦਾ ਕਰਦਾ ਹੈ ਤੇ ਅਨਜਾਇ, ਜ਼ੁਲਮ–ਵਿਦਰੋਹ ਨੂੰ ਜਨਮ ਦੇਂਦਾ ਹੈ।

ਜਿਥੇ ਜਿਸ ਦੇਸ਼ ਵਿਚ ਸੁਧਾਰਕ ਬ੍ਰਿਤੀ ਦੇ ਮਨੁੱਖ ਜ਼ਿਆਦਾ ਹੋਵਨ ਉਥੇ ਕੁਰੀਤੀਆਂ ਬਹੁਤ ਹੋਵਨਗੀਆਂ ਤੇ ਜਿਸ ਦੇਸ਼ ਵਿਚ ਘਰੇਲੂ ਕਲੇਸ਼, ਝਗੜੇ ਜ਼ਿਆਦਾ ਹੋਵਨ ਉਥੇ ਸਾਧੂ ਫਕੀਰ ਜ਼ਿਆਦਾ ਹੋਵਨਗੇ ਤੇ ਜਿਥੇ ਅਨਜਾਇ ਤੇ ਜ਼ੁਲਮ ਜ਼ਿਆਦਾ ਹੋਵੇ ਉਥੇ ਵਿਦਰੋਹੀ ਹੋਵਨਗੇ। ਬਦਕਿਸਮਤੀ ਹੈ ਕਿ ਸਾਡੇ ਦੇਸ਼ ਵਿਚ ਇਹ ਤਿੰਨੇ ਹੀ ਜ਼ਿਆਦਾ ਹਨ ਤੇ ਦਿਨ ਪ੍ਰਤੀ ਦਿਨ ਵਾਧਾ ਹੋ ਰਿਹਾ ਹੈ ਤੇ ਕਿਸੇ ਕੋਲ ਬਾਰੀਕੀ ਨਾਲ ਵੇਖਣ ਦਾ ਵਕਤ ਨਹੀਂ

ਹੈ। ਸਭ ਦੀ ਸੋਚ ਤੇ ਪਹੁੰਚ ਕੁਰਸੀ ਤਕ ਹੈ।

ਸੋ ਰਾਜਨੀਤੀ ਦਾ ਪਹਿਲਾ ਗੁਣ (ਜੋ ਵਾਸਤਿਵਕ ਅਵਗੁਣ ਹੈ) ਸਾਮ ਹੈ। ਅਗਲੇ ਦੀ ਸ਼ਰਨ ਪੈ, ਹਮੇਸ਼ਾ ਲਈ ਉਸ ਨੂੰ ਆਪਣੀ ਸ਼ਰਨ ਵਿਚ ਕਰ ਲੈਣਾ।

ਦੂਜਾ ਗੁਣ ਦਾਮ ਹੈ। ਕੁਛ ਦੇ ਕੇ ਅਗਲੇ ਨੂੰ ਕਾਬੂ ਕਰਨਾ–ਤੇ ਜੋ ਸਾਮ-ਦਾਮ ਦੇ ਕਾਬੂ ਨਹੀਂ ਆਇਆ ਉਸ ਲਈ ਦੰਡ ਹੈ। ਸਜ਼ਾ ਦੇਵੋ ਉਸ ਦਾ ਹੌਂਸਲਾ ਪਸਤ ਕਰ ਕੇ ਕਾਬੂ ਕਰਨਾ ਤੇ ਕੋਈ ਐਸਾ ਹੋਵੇ ਕਿ ਉਹ ਜੇਲ੍ਹ ਵਿਚ ਬੰਦ ਹੋਵੇ ਤੇ ਫਿਰ ਵੀ ਉਸ ਦੀ ਆਵਾਜ਼ ਖਲਕਤ ਵਿਚ ਗੂੰਜਦੀ ਹੋਵੇ–ਉਸ ਨੂੰ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿੱਤੇ ਜਾਂਦੇ ਹੋਵਨ ਤੇ ਲੋਕੀ ਫਿਰ ਵੀ ਆਪਣੀਆਂ ਖ਼ੁਸ਼ੀਆਂ ਦੀ ਉਮੀਦ ਉਸ ਨਾਲ ਜੋੜਨ–ਉਸ ਨੂੰ ਸਜ਼ਾਇ ਮੌਤ ਦੇ ਦਿੱਤੀ ਗਈ ਹੋਵੇ ਤੇ ਉਸ ਦੀ ਕਬਰ ਜ਼ਿੰਦਗੀ ਦਾ ਦਰਸ ਦੇਵੇ ਤਾਂ ਰਾਜਨੀਤਕ ਕੋਲ ਕਾਬੂ ਕਰਨ ਦਾ ਚੋਥਾ ਗੁਣ ਬਚ ਰਹਿੰਦਾ ਹੈ– ਭੇਦ–ਪਾੜੋ ਤੇ ਰਾਜ ਕਰੋ।

ਜਦ ਤੋਂ ਮਨੁੱਖੀ ਜ਼ਿੰਦਗੀ ਵਿਚ ਰਾਜਨੀਤੀ ਨੇ ਪੈਰ ਜਮਾਏ ਹਨ ਰਾਜਨੀਤੀ ਇਨ੍ਹਾਂ ਹੀ ਚਾਰੇ ਗੁਣਾਂ ਦੇ ਆਸਰੇ ਤੇ ਚਲ ਰਹੀ ਹੈ।

ਗੁਰੂ ਨਾਨਕ ਦੇਵ ਜੀ ਦੇ ਵਕਤ ਦੌਰੇ ਹਕੂਮਤ ਐਸਾ ਸੀ ਕਿ ਆਪ ਨੂੰ ਆਖਣਾ ਪਿਆ–ਰਾਜੇ ਸ਼ੀਂਹ ਹਨ ਤੇ ਮੁਕੱਦਮ (ਅਹਿਲਕਾਰ) ਕੁੱਤੇ ਹਨ। ਸ਼ੀਂਹ ਪ੍ਰਜਾ ਦਾ ਲਹੂ ਪੀਂਦੇ ਹਨ–ਕੁੱਤੇ ਮਾਸ ਖਾਂਦੇ ਹਨ। ਕਿਆ ਰਾਜਨੀਤੀ ਖ਼ੂਨ ਪੀਣ ਲਈ ਤੇ ਮਾਸ ਖਾਣ ਲਈ ਹੈ ?

ਰਾਜੇ ਸੀਹ ਮੁਕਦਮ ਕੁਤੇ ॥
ਜਾਇ ਜਗਾਇਨਿ ਬੈਠੇ ਸੁਤੇ ॥

(ਮ: ੧, ਪੰਨਾ ੧੨੮੮)

ਰਾਜਾ ਨਿਆਉ ਕਰੇ ਹਥਿ ਹੋਇ ॥
ਕਹੈ ਖੁਦਾਇ ਨ ਮਾਨੈ ਕੋਇ ॥
(ਆਸਾ ਮਹਲਾ ੧, ਪੰਨਾ ੩੫੦)

ਕੁਛ ਦੇਣ ਵਾਸਤੇ ਹੋਵੇ ਤਾਂ ਇਨਸਾਫ ਮਿਲੇਗਾ ਵਰਨਾ ਨਹੀਂ। ਰੱਬ ਦਾ ਨਾਮ ਸੱਚ ਦੇ ਆਸਰੇ ਤੇ ਇਨਸਾਫ ਨਹੀਂ ਮਿਲੇਗਾ। ਇਨਸਾਫ਼ ਤਾਂ ਫਿਰ ਵਿਕਦਾ ਹੈ। ਕੋਈ ਮੁੱਲ ਦੇ ਕੇ ਖ਼ਰੀਦੇ। ਕਮਜ਼ੋਰ, ਨਿਰਧਨ, ਨਿਮਾਣਿਆਂ ਨਾਲ ਤਾਂ ਅਨਿਆਇ ਹੀ ਹੋਵੇਗਾ।

ਗੁਰੂ ਨਾਨਕ ਦੇਵ ਜੀ ਨੇ ਆਪਣੀ ਸਰੀਰਕ ਹੋਂਦ ਸਮੇਂ ਜੋ ਜੋ ਅਨਿਆਇ ਵੇਖਿਆ ਉਜ਼ ਨੂੰ ਆਪਣੇ ਅੰਮ੍ਰਿਤ-ਮਈ ਬੋਲਾਂ ਰਾਹੀਂ ਉਜਾਗਰ ਕੀਤਾ ਔਰ ਇਹ ਆਖਿਆ ਕਿ 'ਸਚ ਸੁਨਾਇਸੀ ਸਚ ਕੀ ਬੇਲਾ' ਅਗਰ ਵੇਲੇ ਸਿਰ ਸੱਚ ਨ ਆਖਿਆ ਜਾਇ ਤਾਂ ਝੂਠ ਤੋਂ ਵੀ ਬਦਤਰ ਹੈ।

ਰਾਵਣ ਦੇ ਮਰਨ ਮਗਰੋਂ ਅਗਰ ਉਸ ਨੂੰ ਪਾਪੀ ਤੇ ਦੁਸ਼ਟ ਆਖਿਆ ਜਾਏ ਇਸ ਨਾਲ ਕੋਈ ਲਾਭ ਨਹੀਂ ਹੁੰਦਾ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਮੂੰਹ ਤੇ ਆਖਿਆ ਕਿ ਤੂੰ ਬਾਬਰ ਨਹੀਂ ਜਾਬਰ ਹੈਂ।

ਵੇਲੇ ਸਿਰ ਮਦਦ ਨਾਂ ਕੀਤੀ–ਡੁੱਬ ਗਏ ਤੇ ਫਿਰ ਨੌਕਾ ਲਿਆਂਦੀ ਬੇ-ਮਹਿਨੀ ਹੈ। ਇਸੇ ਤ਼ਰ੍ਹਾਂ ਵੇਲੇ ਸਿਰ ਜੋ ਸੱਚ ਨਹੀਂ ਆਖਿਆ–ਉਹ ਸੱਚ ਤਾਮੀਰੀ ਨਹੀਂ ਹੁੰਦਾ। ਐਸਾ ਸੱਚ ਬੁਜ਼ਦਿਲੀ ਤੋਂ ਨਿਕਲਿਆ ਹੁੰਦਾ ਹੈ। ਇਸ ਵਾਸਤੇ ਇਹ ਸੱਚ ਕਮਜ਼ੋਰ ਹੈ। ਵੇਲੇ ਸਿਰ ਜੋ ਸੱਚ ਆਖਿਆ ਗਿਆ ਹੈ ਉਹ ਕਿਸੇ ਸੂਰਬੀਰ ਤੇ ਦੂਰ-ਦ੍ਰਿਸ਼ਟ ਦਾ ਸੱਚ ਹੁੰਦਾ ਹੈ। ਇਸ ਵਾਸਤੇ ਐਸਾ ਸੱਚ ਅਤਿਅੰਤ ਉਸਾਰੂ ਹੁੰਦਾ ਹੈ ਤੇ ਉਸ ਨਾਲ ਲੋਕ-ਭਲਾਈ ਹੁੰਦੀ ਹੈ।

ਅੱਜ ਸੰਸਾਰ ਵਿਚ ਰਾਜ-ਸੱਤਾ ਰਾਜਨੀਤੀ ਦੀਆਂ ਤਿੰਨ ਪ੍ਰਣਾਲੀਆਂ ਹਨ; ਸ਼ਖ਼ਸੀ ਰਾਜ–ਜਮਹੂਰੀ (ਲੋਕ-ਤੰਤਰ) ਤੇ ਕਮਿਊਨਿਜ਼ਮ।

ਰਾਜਨੀਤੀ ਰਾਜ ਸੱਤਾ ਤਾਂ ਆਰੰਭ ਹੋਈ ਵਜਕਤੀਗਤ ਰਾਜ ਤੋਂ। ਦੁਨੀਆਂ ਵਿਚ ਇਸ ਰਾਜ ਦੀ ਜੋ ਸੂਝ ਮਿਲੀ ਹੈ ਉਹ ਮੈਂ ਕਲਮਬੰਦ ਕਰ ਰਿਹਾ ਹਾਂ।

ਆਦੀ ਮਨੁੱਖ ਜਦ ਜੰਗਲਾਂ ਵਿਚ ਟੋਲਿਆਂ ਕਬੀਲਿਆਂ ਦੀ ਸ਼ਕਲ ਵਿਚ ਰਹਿੰਦਾ ਸੀ ਤਾਂ ਜਦ ਕਦੀ ਕੋਈ ਆਪਸ ਵਿਚ ਦੋ ਬੰਦਿਆਂ ਦਾ ਮਨ ਮੁਟਾਓ ਹੋ ਜਾਂਦਾ ਸੀ ਤਾਂ ਕੋਈ ਅੱਗੇ ਆ ਕੇ ਇਸ ਮਨ ਮੁਟਾਓ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਦਾ ਸੀ ਔਰ ਮਨ ਮੁਟਾਓ ਕਿਸੇ ਨ ਕਿਸੇ ਰੂਪ ਵਿਚ ਚਲਦੇ ਰਹੇ–ਇਹ ਮਨੁੱਖੀ ਪ੍ਰਕ੍ਰਿਤੀ ਹੈ। ਇਸ ਤਨਾਉ ਨੂੰ ਜੋ ਬਾਰ ਬਾਰ ਅੱਗੇ ਆ ਕੇ ਖ਼ਤਮ ਕਰਦਾ ਸੀ ਉਹ ਬਾਦ ਵਿਚ ਕਬੀਲੇ ਦਾ ਮੁਖੀਆ (ਚੋਧਰੀ) ਬਣ ਜਾਂਦਾ ਸੀ। ਮਨੁੱਖੀ ਦੁਨੀਆਂ ਵਿਚ ਇਹ ਮੁਖੀਆ ਪ੍ਰਥਾ ਕਾਫੀ ਲੰਬੇ ਸਮੇਂ ਤਕ ਰਹੀ ਹੈ–ਜਿਸ ਦਾ ਪਿੰਡਾਂ ਵਿਚ ਅੱਜ ਵੀ ਕੁਛ ਨ ਕੁਛ ਅਸਰ ਦਿਖਾਈ ਦੇਂਦਾ ਹੈ।

ਜੇ ਕਬੀਲੇ ਦਾ ਮੁਖੀਆ ਕਿਧਰੇ ਜ਼ਿਆਦਾ ਪ੍ਰਤਿਭਾਸ਼ਾਲੀ ਹੈ ਤਾਂ ਉਹ ਆਲੇ-ਦੁਆਲੇ ਹੋਰ ਕਬੀਲਿਆਂ ਦਾ ਵੀ ਫੈਸਲਾ ਕਰ, ਸਹਿਜੇ ਸਹਿਜੇ ਬਾਕੀ ਕਬੀਲਿਆਂ ਦਾ ਵੀ ਮੁਖੀ ਬਣ ਜਾਂਦਾ ਸੀ। ਐਸਾ ਵੀ ਹੁੰਦਾ ਸੀ ਕਿ ਕੋਈ ਮੁਖੀਆ ਦੇ ਫੈਸਲੇ ਨੂੰ ਮੰਨਣ ਤੋਂ ਇਨਕਾਰ ਕਰ ਦੇਂਦਾ ਸੀ ਤੇ ਹਰ ਵਕਤ ਤੇ ਹਰ ਹਾਲਤ ਵਿਚ ਮੁਖੀਏ ਦਾ ਫੈਸਲਾ ਦਰੁਸਤ ਹੋਵੇ, ਇਹ ਲਾਜ਼ਮੀ ਵੀ ਨਹੀਂ ਸੀ। ਫੈਸਲੇ ਤੋਂ ਇਨਕਾਰੀ ਹੋਣ ਨਾਲ ਮੁਖੀਏ ਦੇ ਅਹੰ ਨੂੰ ਚੋਟ ਲਗਦੀ ਸੀ। ਲਗਾਤਾਰ ਫ਼ੈਸਲੇ ਕਰਨ ਨਾਲ ਲੋਕਾਂ ਦੇ ਦਿੱਤੇ ਆਦਰ ਸਨਮਾਨ ਨਾਲ ਅਹੰ ਭਾਵ ਬਹੁਤ ਵਧ ਜਾਣਾ ਵੀ ਕੁਦਰਤੀ ਹੈ।

ਇਸ ਤਰ੍ਹਾਂ ਜਦ ਕੋਈ ਮੁਖੀਆਂ ਦਾ ਫ਼ੈਸਲਾ ਹਿੰਮਤ ਕਰ ਕੇ ਰੱਦ ਕਰ ਦੇਂਦਾ ਸੀ ਤਾਂ ਉਸ ਨੂੰ ਆਪਣਾ ਮੁਖੀਆਪਨ ਖ਼ਤਰੇ ਵਿਚ ਦਿਖਾਈ ਦੇਂਦਾ ਸੀ। ਦਿੱਤਾ ਹੋਇਆ ਫੈਸਲਾ ਹਰ ਹਾਲਤ ਵਿਚ ਪ੍ਰਵਾਨ ਹੋਵੇ, ਮੁਖੀਏ ਨੂੰ

ਆਪਣੇ ਨਾਲ ਹਰ ਵਕਤ ਦੋ ਚਾਰ ਆਦਮੀ ਰੱਖਣੇ ਪਏ ਤੇ ਜ਼ਿਆਦਾ ਸਮਾ ਫੈਸਲੇ ਕਰਨ ਵਿਚ ਹੀ ਵਤੀਤ ਹੋਣ ਕਰ ਕੇ ਉਪਜੀਵਕਾ ਦਾ ਜ਼ਰੀਆ ਲੋਕਾਂ ਤੋਂ ਮਿਲੇ ਹੋਏ ਨਜ਼ਰਾਨੇ ਸਨ।

ਜੋ ਫੈਸਲਾ ਕਰਾਉਣ ਲਈ ਆਂਵਦੇ ਸਨ ਉਹ ਕੋਈ ਨ ਕੋਈ ਨਜ਼ਰਾਨੇ ਅੰਨ-ਬਸਤਰ, ਫਲ-ਫੂਲ ਗਊ ਬਕਰੀ ਯਾ ਘੋੜਾ ਇਤਿਆਦਿਕ ਲਿਆਉਂਦੇ ਸਨ।

ਘਰ ਵਿਚ ਧਨ ਸਮਪਦਾ ਦੇ ਵਧਣ ਨਾਲ ਆਦਮੀ ਹੋਰ ਰੱਖਣੇ ਪਏ ਤੇ ਨਾਲ ਰੱਖੇ ਆਦਮੀਆਂ ਨੂੰ ਆਪਣੀ ਹਿਫ਼ਾਜ਼ਤ ਲਈ ਔਜ਼ਾਰ ਸ਼ਸਤਰ ਵੀ ਰੱਖਣੇ ਪਏ। ਤਾਕਤ ਇਤਨੀ ਵਧ ਗਈ ਜਿਸ ਨਾਲ ਅਹੰਕਾਰ ਚਰਮ ਸੀਮਾ ਤੇ ਪੁਜਿਆ।

ਹੁਣ ਜਦ ਕੋਈ ਫੈਸਲਾ ਮੰਨਣ ਤੋਂ ਇਨਕਾਰੀ ਹੋਵੇ ਤਾਂ ਉਸ ਨੂੰ ਸਜ਼ਾ ਦਿੱਤੀ ਜਾਂਦੀ ਸੀ ਤੇ ਜਬਰਨ ਫੈਸਲੇ ਦਾ ਪਾਬੰਦ ਕੀਤਾ ਜਾਂਦਾ ਸੀ। ਅਹੰਕਾਰ ਤੇ ਤ੍ਰਿਸ਼ਨਾ ਦੇ ਜ਼ੋਰ ਪੈਣ ਨਾਲ ਆਪਣੀ ਸੱਤਾ ਦਾ ਦਾਇਰਾ ਵਧਾਉਣ ਲਈ ਦੂਰ ਦੇ ਕਬੀਲਿਆਂ ਤੇ ਹਮਲਾ ਹੋਣ ਲੱਗ ਪਿਆ ਤੇ ਇਸ ਤਰ੍ਹਾਂ ਸੱਤਾ ਵਧਦੀ ਗਈ। ਧਨ ਤੇ ਤਾਕਤ ਪ੍ਰਾਪਤ ਕਰ ਕੇ ਮਨੁੱਖ ਕਦੀ ਰਜਿਆ ਨਹੀਂ। ਇਸ ਤਰ੍ਹਾਂ ਭੁੱਖ ਵਧਦੀ ਗਈ।

ਹਮਲੇ ਵਧਦੇ ਗਏ।

ਮੁਖੀਆ ਇਕ ਲੰਬੀ ਚੌੜੀ ਸੈਨਾ ਬਣਾ, ਆਪਣਾ ਬਾਕਾਇਦਾ ਰਾਜ ਸਥਾਪਨ ਕਰ ਲੈਂਦਾ ਸੀ। ਸ਼ਖ਼ਸੀ ਹਕੂਮਤ ਦੀ ਇਕ ਪ੍ਰਣਾਲੀ ਤਾਂ ਇਸ ਤਰ੍ਹਾਂ ਚਲੀ ਤੇ ਦੂਜੀ ਇਸ ਤੋਂ ਥੋੜ੍ਹੀ ਭਿੰਨ ਹੈ।

ਛੋਟੀ ਉਮਰ ਵਿਚ ਬੱਚਿਆਂ ਦੀ ਖੇਡ, ਉਸ ਵਿਚ ਜਿੱਤ ਤੇ ਹਾਰ ਦੀ ਪ੍ਰਥਾ—ਜੋ ਬੱਚਾ ਜਿੱਤ ਜਾਂਦਾ ਸੀ ਬਾਰ ਬਾਰ ਜਿੱਤਣ ਨਾਲ ਉਸ ਅੰਦਰ ਹਰ ਇਕ ਨੂੰ ਤੇ ਹਰ ਚੀਜ਼ ਨੂੰ ਜਿੱਤਣ ਦਾ ਸ਼ੌਕ ਪੈਦਾ ਹੋ ਜਾਂਦਾ ਸੀ। ਉਮਰ ਦੇ

ਵਧਨ ਨਾਲ ਸ਼ੌਕ ਵਧਦਾ ਸੀ। ਛੋਟੀ ਉਮਰ ਵਿਚ ਛੀਨਾ-ਝਪਟੀ ਦੀ ਆਦਤ–ਪਹਿਲੇ ਛੋਟਿਆਂ ਕੋਲੋਂ ਛੋਟੀਆਂ ਚੀਜ਼ਾਂ ਖੋਹਣੀਆਂ–ਫਿਰ ਉਮਰ ਦੇ ਵਧਣ ਨਾਲ ਵੱਡਿਆਂ ਕੋਲੋਂ ਵੱਡੀਆਂ ਚੀਜ਼ਾਂ ਖੋਹਣੀਆਂ। ਖੋਹਣ ਦੀ ਬ੍ਰਿਤੀ ਵਧਦੀ ਗਈ।

ਧਨ ਖੋਹਣਾ, ਅਸਮਤ ਖੋਹਣਾ ਤੇ ਅਗਲੇ ਦੀ ਜਿੰਦ ਜਾਨ ਖੋਹ ਲੈਣੀ ਆਮ ਆਦਤ ਦਾ ਹਿੱਸਾ ਬਣ ਗਈ। ਹਰ ਇਕ ਨੂੰ ਜਿੱਤਣਾ, ਹਰ ਇਕ ਕੋਲੋਂ ਹਰ ਚੀਜ਼ ਖੋਹਣੀ ਜੀਵਨ ਦਾ ਲਕਸ਼ ਬਣ ਗਿਆ। ਇਹ ਸੁਭਾਵ ਇਤਨਾ ਵਿਕਸਤ ਹੋਇਆ ਕਿ ਗਰੋਹ ਬਣਾ ਲਿਆ। ਨਾਲ ਇਸੇ ਹੀ ਬ੍ਰਿਤੀ ਦੇ ਹੋਰ ਸਾਥੀ ਇੱਕਠੇ ਕਰ ਲਏ ਤੇ ਇਹ ਛੀਨਾ-ਝਪਟੀ ਵਿਆਪਕ ਰੂਪ ਧਾਰਨ ਕਰ ਗਈ। ਫਿਰ ਤਾਂ ਸਿਲਸਿਲਾ ਐਸਾ ਚਲਿਆ–ਅਗਲਿਆਂ ਦੇ ਮਕਾਨ ਖੋਹ ਲੈਣੇ, ਬਹੂ-ਬੇਟੀਆਂ ਖੋਹ ਲੈਣੀਆਂ, ਡਕੈਤੀ ਤੇ ਬਲਾਤਕਾਰ ਰੋਜ਼ ਜੀਵਨ ਦਾ ਅੰਗ ਬਣ ਗਏ।

ਸਹਿਜੇ ਸਹਿਜੇ ਛੋਟੇ ਛੋਟੇ ਪਿੰਡਾਂ ਦੇ ਮਾਲਕ ਬਣ ਬੈਠੇ। ਹੁਣ ਕਾਮੇਂ ਕੰਮ ਕਰਦੇ ਤੇ ਆਪ ਮੁਫ਼ਤ ਦੀ ਖੌਂਦੇ। ਹਵਸ ਦੇ ਵਧਣ ਨਾਲ ਵਧੇਰੇ ਪਿੰਡਾਂ ਤੇ ਸ਼ਹਿਰਾਂ ਦੇ ਮਾਲਕ ਬਣ, ਬਾਦਸ਼ਾਹ ਤੇ ਰਾਜੇ ਬਣ ਬੈਠੇ। ਸੱਤਰ ਵੀ ਸਦੀ ਰਾਜੇ ਤੇ ਬਾਦਸ਼ਾਹ ਡਾਕੂ ਸਨ ਯਾ ਡਾਕੂਆਂ ਦੀ ਸੰਤਾਨ ਸਨ।

ਬਾਬਰ, ਤੈਮੂਰ, ਨਾਦਰਸ਼ਾਹ ਤੇ ਗ਼ਜ਼ਨਵੀ ਤੇ ਹਿੰਦੁਸਤਾਨ ਦੇ ਪੁਰਾਣੇ ਜਾਗੀਰਦਾਰ ਰਜਵਾੜਿਆਂ ਦੀ ਪ੍ਰਥਾ ਉਪਰੋਕਤ ਕਥਨ ਅਨੁਸਾਰ ਚਲੀ।

ਹੀਨ ਭਾਵ (ਅਹਿਸਾਸੇ ਕਮਤਰੀਂ) ਨੇ ਵੀ ਕੁਛ ਐਸੀਆਂ ਕਰਤੂਤਾਂ ਕਰਨ ਤੇ ਮਜਬੂਰ ਕੀਤਾ ਕਿ ਮੈਂ ਕੁਛ ਬਣ ਕੇ ਵਿਖਾਣਾ ਹੈ। ਸਾਰਿਆਂ ਨੂੰ ਦਬਾ ਕੇ ਰੱਖਣਾ ਹੈ। ਸਭ ਕੁਛ ਮੇਰੀ ਆਗਿਆ ਵਿਚ ਹੋਵੇ।

ਇਸ ਤਰ੍ਹਾਂ ਦੀ ਬ੍ਰਿਤੀਆਂ ਨੇ ਸ਼ਖ਼ਸੀ ਹਕੂਮਤ ਨੂੰ ਜਨਮ ਦਿੱਤਾ ਤੇ ਬਾਦ ਵਿਚ ਪੀੜ੍ਹੀ ਦਰ ਪੀੜ੍ਹੀ ਚਲਦੀ ਰਹੀ। ਇਕ ਬੰਦੇ ਕੋਲ ਜਦ

ਅਥਾਹ ਸ਼ਕਤੀ ਆ ਗਈ ਤਾਂ ਸ਼ਕਤੀ ਦੇ ਮਿਲਦਿਆਂ ਭ੍ਰਿਸ਼ਟ ਹੋਣਾ ਕੁਦਰਤੀ ਸੀ। ਇਸ ਤਰ੍ਹਾਂ ਮਨੁੱਖਾਂ ਦਾ ਅਯਾਸ਼ੀ ਸ਼ੁਗ਼ਲ ਬਣ ਗਿਆ। ਜੋ ਕੁਛ ਬਣਾਇਆ ਜਾਂਦਾ ਮਹਿਜ ਆਪਣਾ ਸ਼ੌਂਕ ਪੂਰਾ ਕਰਨ ਲਈ। ਪਰਜਾ ਦਾ ਖ਼ਿਆਲ ਜ਼ਿਹਨ ਵਿਚੋਂ ਨਿਕਲ ਗਿਆ। ਹੁਣ ਨਜ਼ਰਾਨੇ ਤੇ ਕਰ ਖ਼ਜ਼ਾਨਿਆਂ ਨੂੰ ਭਰਨ ਲੱਗੇ ਤੇ ਸਭ ਫਰਸ਼ੀ ਸਲਾਮ ਕਰਦੇ। ਜੇ ਕਿਧਰੇ ਕੋਈ ਆਪਣੀ ਗਰਦਨ ਉੱਚੀ ਕਰੇ ਤਾਂ ਕੱਟ ਦਿਤੀ ਜਾਂਦੀ ਸੀ। ਇਹ ਗਰਦਨ ਚਾਹੇ ਪੁਤ ਦੀ ਹੋਵੇ, ਚਾਹੇ ਪਿਤਾ ਦੀ ਹੋਵੇ ਤੇ ਚਾਹੇ ਭਾਈ ਦੀ ਹੋਵੇ।

ਹਰਨਾਖਸ਼ ਨੇ ਆਪਣੇ ਪੁੱਤਰ ਪ੍ਰਹਿਲਾਦ ਤੇ ਅਨੇਕਾਂ ਜ਼ੁਲਮ ਢਾਏ। ਜਹਾਂਗੀਰ ਨੇ ਆਪਣੇ ਪੁੱਤਰ ਖ਼ੁਸਰੋ ਨੂੰ ਕਤਲ ਕਰ ਦਿੱਤਾ। ਔਰ ਔਰੰਗਜ਼ੇਬ ਨੇ ਆਪਣੇ ਤਿੰਨੇ ਸੱਕੇ ਭਾਈ ਆਪਣੀਆਂ ਅੱਖਾਂ ਦੇ ਸਾਹਮਣੇ ਕਤਲ ਕਰਵਾਏ। ਆਪਣੇ ਬੁੱਢੇ ਪਿਤਾ ਸ਼ਾਹਜਹਾਨ ਨੂੰ ਕੈਦ ਕੀਤਾ। ਰਾਜਨੀਤੀ ਦਾ ਹਜ਼ਾਰਾਂ ਸਾਲ ਦਾ ਇਤਿਹਾਸ ਇਸ ਤਰ੍ਹਾਂ ਅਸਹਿ ਜ਼ੁਲਮਾਂ ਨਾਲ ਭਰਿਆ ਪਿਆ ਹੈ।

ਜਦ ਸੱਤਾ ਪ੍ਰਾਪਤ ਹੋ ਗਈ ਤਾਂ ਨਾਲੋ-ਨਾਲ ਸੱਤਾ ਦੀ ਪਕੜ ਵਧਦੀ ਹੈ। ਇਹ ਸੱਤਾ ਬਸ ਮੇਰੇ ਕੋਲ ਹੀ ਰਹੇ। ਜਦ ਕਿਸੇ ਹੋਰ ਅੱਖਾਂ ਇਧਰ ਕੀਤੀਆਂ ਤਾਂ ਅੱਖਾਂ ਕੱਢ ਦਿਤੀਆਂ ਗਈਆਂ। ਜਦ ਕਿਸੇ ਨੇ ਹੱਥ ਪਸਾਰੇ ਤਾਂ ਹੱਥਕੜੀਆਂ ਪਾ ਆਪਣੀ ਸੱਤਾ ਨੂੰ ਸੁਰਖਜਤ ਰੱਖਿਆ ਗਿਆ।

ਭਾਵੇਂ ਸ਼ਖ਼ਸੀ ਹਕੂਮਤ ਦੇ ਦੌਰ ਵਿਚ ਕੁਛ ਐਸੇ ਹੋਏ ਹਨ, ਜਿਨ੍ਹਾਂ ਨੇ ਸੱਤਾ ਦੀ ਬੁਨਿਆਦ ਸਾਮ-ਦਾਮ, ਦੰਡ-ਭੇਦ ਤੇ ਨਾ ਰੱਖ ਕੇ ਦਯਾ, ਸੰਤੋਖ-ਸੱਚਾਈ ਤੇ ਰੱਖੀ–ਜਨਕ, ਰਾਮ, ਕ੍ਰਿਸ਼ਨ, ਰਣਜੀਤ ਸਿੰਘ, ਨੌਸ਼ੇਰ ਵਾਨੇ ਆਦਿਲ। ਐਸੇ ਬਾਦਸ਼ਾਹ ਰਾਜੇ ਹੋਏ ਹਨ, ਜਿਨ੍ਹਾਂ ਦੀ ਅੱਜ ਵੀ ਸੰਸਾਰ ਵਿਚ ਉਪਮਾ ਤੇ ਪੂਜਾ ਹੈ। ਸੱਤਾ ਪ੍ਰਾਪਤ ਕਰਕੇ ਜੋ ਭ੍ਰਿਸ਼ਟ ਨਹੀਂ

ਹੋਇਆ, ਅਹੰਕਾਰੀ ਨਹੀਂ ਹੋਇਆ ਤੇ ਨਿਰਮਾਣ ਹੋ, ਪ੍ਰਜਾ ਦੀ ਸੇਵਾ ਕਰਦਾ ਰਿਹਾ। ਐਸੇ ਇਤਿਹਾਸ ਵਿਚ ਬਹੁਤ ਘਟ ਹੋਏ ਹਨ, ਵਰਨਾ ਸੱਤਾ ਪਾ ਕੇ ਅਹੰਕਾਰੀ ਨਾ ਹੋਵੇ ਤੇ ਭ੍ਰਸ਼ਟ ਨ ਹੋਵੇ, ਨਾ-ਮੁਮਕਿਨ ਹੈ :

ਐਸੋ ਕੋ ਜਨਮਿਓ ਜਗ ਮਾਂਹੀਂ।
ਪ੍ਰਭਤਾ ਪਾਇ ਜਾਸ ਮਦ ਨਾਂਹੀਂ।

(ਤੁਲਸੀ)

ਬਾਦਸ਼ਾਹ ਤੇ ਰਾਜਾ ਦਾ ਭ੍ਰਸ਼ਟ ਸੁਭਾਵ ਅਮੋੜ ਸੀ ਤੇ ਪਰਜਾ ਆਪਣੇ ਆਪ ਨੂੰ ਮਜਬੂਰ ਸਮਝਦੀ ਸੀ। ਕਲਮ ਤੇ ਦਿਮਾਗ਼ ਦੇ ਧਨੀ ਰਾਜਿਆਂ ਨੂੰ ਨਿਹਕਲੰਕ ਕਰਕੇ ਆਖਦੇ ਰਹੇ। ਰਾਜਾ ਤਾਂ ਨਿਹਕਲੰਕ ਹੁੰਦਾ ਹੈ– ਇਹ ਅਖਾਵਤ ਪ੍ਰਚੱਲਿਤ ਹੋਈ। ਹਰ ਸੱਤਾਧਾਰੀ ਨੇ ਕਲਮ ਤੇ ਦਿਮਾਗ਼ ਦੇ ਧਨੀਆਂ ਨੂੰ ਆਪਣੀ ਸੱਤਾ ਦਾ ਸ਼ਿੰਗਾਰ ਬਣਾਇਆ ਹੋਇਆ ਸੀ ਤੇ ਕਲਮ ਤੇ ਦਿਮਾਗ਼ ਦੇ ਇਹ ਧਨੀ ਸੱਤਾ ਧਾਰੀਆਂ ਦੀਆਂ ਫੂਹੜ ਗੱਲਾਂ ਨੂੰ ਵੇਦ ਕਹਿੰਦੇ। ਉਨ੍ਹਾਂ ਦੇ ਭ੍ਰਸ਼ਟ ਕਰਮਾਂ ਨੂੰ ਪਰਉਪਕਾਰ ਕਹਿੰਦੇ। ਐਸਾ ਕਰਦਿਆਂ ਚੂੰਕਿ ਕਈ ਪੀੜ੍ਹੀਆਂ ਲੰਘ ਗਈਆਂ ਤਾਂ ਸਵਤੰਤਰ ਸੋਚਣੀ ਹੀ ਖ਼ਤਮ ਹੋ ਗਈ ਤੇ ਹਰ ਜੇਤੂ ਸੱਤਾਧਾਰੀ ਦੇ ਗੀਤ ਗਾਉਣੇ– ਤੇ ਇਤਿਹਾਸ ਜੋ ਜ਼ਿਆਦਾ ਅਤਿਕਥਨੀ ਮਬਨੀ ਹੁੰਦਾ ਸੀ, ਲਿਖਣਾ ਹੀ ਜੀਵਨ-ਸ਼ੈਲੀ ਬਣ ਗਇਆ। ਇਤਿਹਾਸ ਅਧਿਕਤਰ ਸੱਤਾਧਾਰੀਆਂ ਦੀ ਝੂਠੀ ਉਪਮਾ ਹੈ। ਰਾਜਿਆਂ ਨੂੰ ਅਵਤਾਰ ਵੀ ਮੰਨ ਲਿਆ ਗਿਆ।

ਗੁਰੂ ਅਰਜਨ ਦੇਵ ਜੀ ਨੇ ਵੀ ਐਸਾ ਸੰਕੇਤ ਆਪਣੀ ਬਾਣੀ ਵਿਚ ਕੀਤਾ ਹੈ :

ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥

(ਸੂਹੀ ਮਹਲਾ ੫, ਪੰਨਾ ੭੪)

ਸ਼ਖ਼ਸੀ ਹਕੂਮਤ ਦਾ ਅਤਿ ਦਾ ਜ਼ੁਲਮ ਤੇ ਅਹੰਕਾਰ ਜਦ ਬਰਦਾਸ਼ਤ

ਦੀ ਚਰਮ ਸੀਮਾ ਤੇ ਪੁੱਜਿਆ ਤਾਂ ਨਵੀਂ ਸੋਚਣੀ ਨੇ ਜਨਮ ਲਿਆ ਜੋ ਜਮਹੂਰੀਅਤ ਤੇ ਕਮਿਊਨਿਜ਼ਮ ਕਹਿਲਾਈ।

ਤਾਕਤ ਇਕ ਦੇ ਹੱਥ ਨ ਹੋਵੇ–ਜਨਤਾ ਦੇ ਹੱਥ ਹੋਵੇ–ਤੇ ਜਨਤਾ ਦੇ ਹੱਥ ਤਾਕਤ ਦੇਣ ਦਾ ਤਰੀਕਾ ਚੁਣਿਆ ਗਿਆ। ਜਨਤਾ ਦੇ ਚੁਣੇ ਹੋਏ ਹੀ ਪ੍ਰਤੀਨਿਧ ਰਾਜ ਚਲਾਉਣ ਤਾਕਿ ਉਨ੍ਹਾਂ ਨੂੰ ਅਹਿਸਾਸ ਬਣਿਆ ਰਹੇ ਕਿ ਤੁਹਾਨੂੰ ਜਨਤਾ ਨੇ ਰਾਜ-ਗੱਦੀ ਤੇ ਬਿਠਾਇਆ ਹੈ–ਪਰ ਗੱਦੀ ਤੇ ਬੈਠਦਿਆਂ ਹੀ ਇਹ ਅਹਿਸਾਸ ਖ਼ਤਮ ਹੋ ਜਾਂਦਾ ਹੈ। ਜਨਤਾ ਲਈ ਬਚਦਾ ਹੈ ਉਹੀ ਫਰਸ਼ੀ ਸਲਾਮ–ਹੱਥ ਜੋੜ ਕੇ ਖੜਾ ਹੋਣਾ। ਸੱਤਾ ਤੇ ਬਿਠਾਣ ਦੇ ਤਰੀਕੇ ਬਦਲਣ ਨਾਲ ਸੱਤਾਧਾਰੀ ਦੀ ਮਨੋਂਵਿਰਤੀ ਨੂੰ ਬਦਲਣਾ ਕਠਿਨ ਹੈ।

ਅੱਜ ਅੱਧੀ ਦੁਨੀਆਂ ਵਿਚ ਕਮਿਊਨਿਸਟ ਤਰਜ਼ ਦੀ ਹਕੂਮਤ ਹੈ। ਸ਼ਖ਼ਸੀ ਹਕੂਮਤ ਵਿਚ ਕੋਈ ਸੱਤਾਧਾਰੀ ਦੇ ਖ਼ਿਲਾਫ਼ ਨਹੀਂ ਬੋਲ ਸਕਦਾ ਸੀ। ਜੇ ਬੋਲਿਆ ਤਾਂ ਗਰਦਨ ਕਲਮ ਹੋ ਜਾਂਦੀ ਸੀ। ਸੋ ਕਮਿਊਨਿਸਟ ਤਰਜ਼ ਦੀ ਹਕੂਮਤ ਵੀ ਉਸੇ ਪੁਰਾਣੇ ਹੀ ਸੁਭਾਵ ਤੇ ਖੜੀ ਹੈ।

ਕਿਸਾਨਾਂ ਤੇ ਮਜ਼ਦੂਰਾਂ ਨੂੰ ਨਾਲ ਲੈ ਕੇ ਕ੍ਰਾਂਤੀ ਲਿਆਂਦੀ ਤੇ ਸੱਤਾ ਤੇ ਬੈਠਦਿਆਂ ਕਿਸਾਨਾਂ ਤੇ ਮਜ਼ਦੂਰਾਂ ਦੀ ਆਵਾਜ਼ ਬੰਦ ਕਰ ਦਿੱਤੀ। ਕਿਸਾਨ ਔਰ ਮਜ਼ਦੂਰ ਜੋ ਅਕਸਰ ਗ਼ਰੀਬ ਵਰਗ ਤੋਂ ਹੁੰਦੇ ਹਨ–ਉਨ੍ਹਾਂ ਨੂੰ ਇਹ ਨਾਹਰਾ ਅੱਛਾ ਲੱਗਾ ਕਿ ਸਭ ਨੂੰ ਬਰਾਬਰ ਕਰ ਦਿੱਤਾ ਜਾਵੇਗਾ। ਬਰਾਬਰੀ ਦਾ ਇਹ ਨਾਹਰਾ ਉਨ੍ਹਾਂ ਨੂੰ ਬਹੁਤ ਚੰਗਾ ਲਗਿਆ ਜੋ ਨਿਚਲੇ ਤਲ ਤੇ ਸਨ ਤੇ ਉਨ੍ਹਾਂ ਨੇ ਸੋਚਿਆ ਅਸੀਂ ਕੁਛ ਉਪਰ ਆ ਸਕਾਂਗੇ। ਇਸ ਵਾਸਤੇ ਕਮਿਊਨਿਸਟ ਗ਼ਰੀਬ ਦੇਸ਼ਾਂ ਵਿਚ ਹੀ ਪਨਪ ਸਕਿਆ ਤੇ ਇਹ ਸੁਭਾਵਕ ਹੈ ਕਿ ਬਰਾਬਰੀ ਦਾ ਨਾਹਰਾ ਗ਼ਰੀਬ ਨੂੰ ਹੀ ਪ੍ਰਭਾਵਤ ਕਰੇਗਾ। ਪਰ ਸਭ ਨੂੰ ਬਰਾਬਰ ਕਰਨਾ ਇਹ ਕੁਦਰਤੀ ਨਿਯਮ ਦੇ ਉਲਟ ਹੈ :

ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥
ਕੋਇ ਨ ਕਿਸਹੀ ਜੇਹਾ ਉਪਾਇਆ॥
(ਮਾਰੂ ਮਹਲਾ ੩, ਪੰਨਾ ੧੦੫੬)

ਇਕ ਜੈਸਾ ਦੂਜਾ ਪ੍ਰਭੂ ਨੇ ਨਹੀਂ ਬਣਾਇਆ। ਇਕ ਮਨੁੱਖ ਜੈਸਾ ਹੂ-ਬ-ਹੂ ਦੂਜਾ ਮਨੁੱਖ ਪ੍ਰਿਥਵੀ ਤੇ ਨਹੀਂ ਹੈ। ਮਨੁੱਖ ਦੀ ਗੱਲ ਇਕ ਪਾਸੇ, ਇਕ ਬ੍ਰਿਖ ਜੈਸਾ ਦੂਜਾ ਬ੍ਰਿਖ ਨਹੀਂ ਹੈ, ਇਕ ਪੱਤੇ ਜੈਸਾ ਦੂਜਾ ਪੱਤਾ ਤੇ ਇਕ ਫਲ ਫੁੱਲ ਜੈਸਾ ਦੂਜਾ ਫਲ ਫੁੱਲ ਨਹੀਂ ਹੈ। ਇਕ ਦਰਿਆ ਜੈਸਾ ਦੂਜਾ ਤੇ ਇਕ ਝੀਲ ਜੈਸੀ ਦੂਜੀ ਝੀਲ ਨਹੀਂ ਹੈ। ਪ੍ਰਮਾਤਮਾ ਦੀ ਬਣਾਈ ਬਣਤਰ ਵਿਚ ਪੁਨਰੁਕਤੀ ਨਹੀਂ ਹੈ। ਇਕ ਸੁੰਦਰ ਪੁਰਸ਼ ਹੈ–ਇਕ ਕਰੂਪ ਹੈ। ਇਕ ਉਚੇ ਕੱਦ ਦਾ ਹੈ–ਇਕ ਠਿੰਗਣਾ ਹੈ। ਇਕ, ਇਕ ਸਾਲ ਵਿਚ ਦੋ ਕਲਾਸਾਂ ਅੱਗੇ ਕਰ ਜਾਂਦਾ ਹੈ ਤੇ ਇਕ ਦੋ ਸਾਲਾਂ ਵਿਚ ਵੀ ਇਕ ਕਲਾਸ ਪਾਸ ਨਹੀਂ ਕਰਦਾ। ਦੋ ਦੌੜਦੇ ਹਨ–ਇਕ ਅੱਗੇ ਲੰਘ ਜਾਂਦਾ ਹੈ–ਇਕ ਪਿਛੇ ਰਹਿ ਜਾਂਦਾ ਹੈ।

ਜੇ ਸਾਰਿਆਂ ਨੂੰ ਬਰਾਬਰ ਕਰਨਾ ਹੈ ਫਿਰ ਠਿੰਗਣੇ ਨੂੰ ਇਕ ਫੁੱਟ ਉੱਚਾ ਕਰਨਾ ਪਵੇਗਾ ਯਾ ਜੋ ਉੱਚਾ ਹੈ ਉਸ ਦੀਆਂ ਇਕ ਫੁੱਟ ਲੱਤਾਂ ਵੱਢਣੀਆਂ ਪੈਣਗੀਆਂ। ਜੋ ਪਿਛੇ ਰਹਿ ਗਿਆ ਹੈ, ਉਸ ਦੀ ਗਤੀ ਵਧਾ ਕੇ ਬਰਾਬਰੀ ਤੇ ਲਿਆਉਣਾ ਪਵੇਗਾ ਯਾ ਫਿਰ ਜੋ ਅੱਗੇ ਲੰਘ ਗਿਆ ਹੈ ਉਸ ਦੀ ਗਤੀ ਘਟਾ ਕੇ ਬਰਾਬਰ ਤੇ ਲਿਆਉਣਾ ਪਵੇਗਾ।

ਕਮਿਊਨਿਸਟ ਦੇਸ਼ਾਂ ਵਿਚ ਠਿੰਗਣੇ ਨੂੰ ਉੱਚਾ ਕਰਨਾ ਤਾਂ ਨਹੀਂ ਬਣ ਸਕਿਆ–ਜੋ ਲੰਮਾ ਸੀ ਉਸ ਦੀਆਂ ਲੱਤਾਂ ਇਕ ਫੁੱਟ ਵੱਢ ਦਿਤੀਆਂ ਗਈਆਂ। ਅੱਗੇ ਵਧਣ ਵਾਲੇ ਦੀ ਗਤੀ ਘਟਾ ਦਿੱਤੀ ਗਈ ਤਾਕਿ ਬਰਾਬਰੀ ਆਵੇ। ਇਨ੍ਹਾਂ ਦੇਸ਼ਾਂ ਵਿਚ ਗਤੀ ਘਟ ਗਈ। ਪਹਿਲੇ ਗ਼ਰੀਬੀ ਕਰਕੇ ਪਛੜੇ ਹੋਏ ਸਨ–ਹੁਣ ਕਮਿਊਨਿਜ਼ਮ ਹੋਣ ਕਰਕੇ ਗ਼ਰੀਬ ਹਨ।

ਅੱਜ ਕਮਿਊਨਿਸਟ ਦੇਸ਼ਾਂ ਵਿਚ ਜਿਤਨਾ ਸੱਤਾਧਾਰੀ ਮਜ਼ਬੂਤ ਤੇ ਸ਼ਕਤੀਸ਼ਾਲੀ ਹੈ ਇਤਨਾ ਸ਼ਖ਼ਸੀ ਹਕੂਮਤ ਵਿਚ ਵੀ ਸੱਤਾਧਾਰੀ ਤਾਕਤਵਰ ਨਹੀਂ ਸੀ। ਸੱਤਾਧਾਰੀ ਹੀ ਪਹਿਲੇ ਦੀ ਤਰ੍ਹਾਂ ਪੂਜ ਹੈ। ਕੋਈ ਚਿੰਤਕ, ਕੋਈ ਸੁਤੰਤਰ ਪ੍ਰੇਮੀ ਜਦ ਆਪਣੇ ਵਿਚਾਰਾਂ ਵਿਚ ਸੁਤੰਤਰਤਾ ਦੀ ਗੱਲ ਕਰਦਾ ਹੈ ਤਾਂ ਉਸਨੂੰ ਪਾਗ਼ਲ ਕਰਾਰ ਦੇ, ਤੰਗ-ਤਾਰੀਕ ਕੋਠੜੀ ਵਿਚ ਬੰਦ ਕਰਕੇ ਹਕੀਕਤ ਵਿਚ ਪਾਗ਼ਲ ਬਣਾ ਦਿੱਤਾ ਜਾਂਦਾ ਹੈ।

ਛੋਟੇ ਛੋਟੇ ਦੇਸ਼ਾਂ ਨੂੰ ਆਪਣੇ ਵਿਚ ਜਜ਼ਬ ਕਰ, ਰਾਜ ਪਾਠ ਵਧਾਉਣ ਦੀ ਹਵਸ ਉਹੀ ਹੈ ਜੋ ਸ਼ਖ਼ਸੀ ਹਕੂਮਤ ਦੀ ਸੀ। ਬਰਾਬਰੀ ਦੇ ਨਾਮ ਤੇ ਧੋਖਾ ਚਲ ਰਿਹਾ ਹੈ। ਦਰਅਸਲ ਬਰਾਬਰ ਕਰਨਾ ਗ਼ੈਰ ਕੁਦਰਤੀ ਹੈ। ਉਥੇ ਵੀ ਫ਼ੌਜ ਵਿਚ ਇਕ ਕਰਨਲ ਹੈ, ਜਨਰਲ ਹੈ। ਦੂਜੇ ਵਿਚਾਰੇ ਮਾਮੂਲੀ ਸਿਪਾਹੀ। ਜੋ ਪ੍ਰਤਿਭਾਸ਼ਾਲੀ ਹੈ, ਉਹ ਮੈਨੇਜਰ ਬਣ ਜਾਂਦਾ ਹੈ। ਬਾਕੀ ਮਾਮੂਲੀ ਕਿਸਮ ਦੇ ਮਜ਼ਦੂਰ ਹੀ ਰਹਿ ਜਾਂਦੇ ਹਨ। ਇਕ ਸਿੰਘਾਸਨ ਤੇ ਬੈਠਦਾ ਹੈ–ਬਾਕੀ ਵਿਚਾਰੇ ਗ਼ੁਲਾਮੀ ਦਾ ਜੀਵਨ ਬਤੀਤ ਕਰਦੇ ਹਨ। ਕਿਸਾਨਾਂ ਤੇ ਮਜ਼ਦੂਰਾਂ ਦੀ ਹਮਦਰਦੀ ਦਾ ਨਾਹਰਾ ਲਾਉਣ ਵਾਲੇ ਕਮਿਊਨਿਸਟ ਦੇਸ਼ਾਂ ਵਿਚ ਜਿਤਨਾ ਕਿਸਾਨ ਮਜ਼ਦੂਰ ਗ਼ੁਲਾਮ ਹੈ–ਉਤਨਾ ਦੂਜਿਆਂ ਦੇਸ਼ਾਂ ਵਿਚ ਨਹੀਂ। ਮਨੁੱਖ ਦੀ ਸੁਤੰਤਰਤਾ ਤੇ ਅਪਣੱਤ ਨੂੰ ਖ਼ਤਮ ਕਰ ਦੇਈਏ ਤਾਂ ਕੰਮ ਕਰਨ ਦੀ ਰਫ਼ਤਾਰ ਘੱਟ ਜਾਂਦੀ ਹੈ। ਇਸ ਵਾਸਤੇ ਹਰ ਪਹਿਲੂ ਵਿਚ ਕਮਿਊਨਿਸਟ ਦੇਸ਼ ਪ੍ਰਤੀਕੂਲ ਤਰਜ਼ੇ-ਹਕੂਮਤ ਰੱਖਣ ਵਾਲੇ ਦੇਸ਼ਾਂ ਨਾਲੋਂ ਪਛੜੇ ਹੋਏ ਹਨ। ਸਾਰੀ ਸ਼ਕਤੀ ਗਿਆਨ ਵਿਗਿਆਨ ਦੀ ਆਪਣੀ ਸੱਤਾ ਨੂੰ ਕਾਇਮ ਤੇ ਵਧਾਨ ਵਿਚ ਖ਼ਰਚ ਹੋ ਰਹੀ ਹੈ। ਇਹ ਸਭ ਕੁਛ ਤਾਂ ਸ਼ਖ਼ਸੀ ਨਜ਼ਾਮ ਵਿਚ ਵੀ ਸੀ–ਫਿਰ ਕ੍ਰਾਂਤੀ ਕੀ ਹੋਈ? ਹਾਂ, ਬੰਦੇ ਬਦਲ ਗਏ ਪਰ ਸੱਤਾਧਾਰੀਆਂ ਦੀ ਮਨੂ ਵਿਰਤੀ ਨ ਬਦਲੀ। ਗ਼ਰੀਬਾਂ ਨੂੰ ਅਮੀਰ ਬਨਾਉਣਾ ਤਾਂ ਸੁਪਨਾ ਹੀ ਰਹਿ ਗਿਆ।

ਹਾਂ, ਅਮੀਰ ਗ਼ਰੀਬ ਬਣਾ ਕੇ ਕੁਛ ਬਰਾਬਰੀ ਕੀਤੀ ਗਈ। ਅੱਜ ਤਿੰਨੇ ਤਰਜ਼ ਦੀ ਹਕੂਮਤ ਸੰਸਾਰ ਵਿਚ ਮੌਜੂਦ ਹੈ। ਸ਼ਖ਼ਸੀ, ਜਮਹੂਰੀ ਤੇ ਕਮਿਊਨਿਜ਼ਮ ਪਰ ਹਰ ਮੁਲਕ ਵਿਚ ਸਮੱਸਿਆਵਾਂ ਜਿਉਂ ਦੀਆਂ ਤਿਉਂ ਮੌਜੂਦ ਹਨ।

ਸੰਤ-ਜਨਾਂ ਨੇ ਜੋ ਸਮੱਸਿਆਵਾਂ ਦਾ ਸਮਾਧਾਨ ਪੇਸ਼ ਕੀਤਾ, ਉਹ ਕਾਬਲੇ-ਕਬੂਲ ਨਾ ਹੋਇਆ ਤੇ ਰਾਜਨੀਤਕ ਸਮੱਸਿਆਵਾਂ ਦਾ ਸਮਾਧਾਨ ਕਰ ਨ ਸਕਿਆ ਇਸ ਲਈ ਮਨੁੱਖੀ ਦੁਨੀਆਂ ਅੱਜ ਵੀ ਬਹੁਤ ਦੁਖੀ ਤੇ ਬੇਚੈਨ ਹੈ।

ਧਾਰਮਿਕ ਲੋਗ ਸੰਤ-ਜਨਾਂ ਨੇ ਜੋ ਸਮਾਧਾਨ ਪੇਸ਼ ਕੀਤਾ ਸੀ–ਉਹ ਇਹ ਹੈ–ਉਨ੍ਹਾਂ ਨੇ ਜੋ ਧਰਮ ਦੇ ਮੂਲ ਗੁਣ ਦੱਸੇ ਉਨ੍ਹਾਂ ਹੀ ਮੂਲ ਗੁਣਾਂ ਨੂੰ ਰਾਜਨੀਤੀ ਨਾਲ ਜੋੜਨ ਲਈ ਆਖਿਆ। ਧਰਮ ਦੇ ਮੂਲ ਗੁਣ ਹਨ ਦਇਆ–ਸੰਤੋਖ–ਪ੍ਰੇਮ । ਦੂਜੇ ਤੇ ਦਇਆ ਆਪਣੇ ਵਿਚ ਸੰਤੋਖ ਤੇ ਪ੍ਰਮਾਤਮਾ ਨਾਲ ਪ੍ਰੇਮ–ਅਗਰ ਇਨ੍ਹਾਂ ਹੀ ਮੂਲ ਗੁਣਾਂ ਨੂੰ ਰਾਜਨੀਤੀ ਨਾਲ ਜੋੜ ਦੇਈਏ ਤਾਂ ਰਾਜਨੀਤੀ ਖ਼ਾਲਿਸ (ਪਵਿੱਤਰ) ਹੋ ਜਾਂਦੀ ਹੈ। ਦਿਆਲੂ ਤੇ ਸੰਤੋਖੀ ਕੋਲ ਜਦ ਸੱਤਾ ਆਂਵਦੀ ਹੈ ਤਾਂ ਉਹ ਸੱਤਾ ਨੂੰ ਦੂਜਿਆਂ ਦੀ ਸੇਵਾ ਵਿਚ ਲਾਉਂਦਾ ਹੈ। ਸੇਵਾ ਉਸ ਦੀ ਜੋ ਪਿੱਛੇ ਰਹਿ ਗਏ ਹਨ। ਇਹ ਲਾਜ਼ਮੀ ਹੈ ਕਿ ਸੇਵਾ ਉਸ ਦੀ ਹੀ ਕੀਤੀ ਜਾ ਸਕਦੀ ਹੈ ਜੋ ਪਿਛੇ ਹਨ ਤਾਕਿ ਬਰਾਬਰੀ ਤੇ ਆ ਜਾਣ ਯਾ ਅੱਗੇ ਲੰਘਣਾ ਚਾਹੁਣ ਤਾਂ ਅੱਗੇ ਲੰਘ ਜਾਣ।

ਦਇਆ ਤੇ ਸੰਤੋਖ ਤੋਂ ਹੀਣਾ ਮਨੁੱਖ ਬਰਾਬਰੀ ਨਹੀਂ ਦੇ ਸਕਦਾ ਤੇ ਅੱਗੇ ਤਾਂ ਬਿਲਕੁਲ ਨਹੀਂ ਜਾਣ ਦੇਵੇਗਾ। ਅਜੋਕੀ ਤ੍ਰਿਸ਼ਨਾਲੂ ਤੇ ਅਹੰਕਾਰੀ ਰਾਜਨੀਤੀ ਵਿਚ ਹਮੇਸ਼ਾ ਖ਼ਤਰਾ ਉਸ ਤੋਂ ਹੈ ਜੋ ਨੰਬਰ ਦੋ ਤੇ ਖੜਾ ਹੈ ਕਿਉਂਕਿ ਉਹ ਬਰਾਬਰ ਤੇ ਆ ਸਕਦਾ ਹੈ ਯਾ ਅੱਗੇ ਵੀ ਵਧ ਸਕਦਾ ਹੈ। ਇਸ ਵਾਸਤੇ ਨੰਬਰ ਇਕ ਤੇ ਖੜਾ ਨੰਬਰ ਦੋ ਦੀਆਂ ਲੱਤਾਂ

ਵੱਢ ਕੇ ਰੱਖ ਦੇਵੇਗਾ–ਤਾਕਿ ਬਰਾਬਰੀ ਤੇ ਨ ਆਵੇ ਤੇ ਅੱਗੇ ਨ ਵਧ ਸਕੇ।

ਤ੍ਰਿਸ਼ਨਾਲੂ ਰਜਦਾ ਨਹੀਂ–ਅਹੰਕਾਰੀ ਦੂਜੇ ਦਾ ਸਿਰ ਨੀਵਾਂ ਕਰ ਕੇ ਖ਼ੁਸ਼ ਹੁੰਦਾ ਹੈ। ਇਸ ਨਾਲ ਲੋਕਾਂ ਦੀ ਤਬੀਅਤ ਆਕੀ (ਵਿਦਰੋਹੀ) ਹੋ ਜਾਂਦੀ ਹੈ ਤੇ ਵਿਦਰੋਹ ਵਧਦਾ ਹੈ।

ਸਿੱਖ ਜਗਤ ਵਿਚ ਅਰਦਾਸ ਤੋਂ ਬਾਅਦ ਰੋਜ਼ ਗੁਰੂ ਅੱਗੇ ਇਹ ਮੰਗ ਰੱਖਦਾ ਹੈ ਕਿ ਰਾਜ-ਸੱਤਾ ਖ਼ਾਲਿਸ ਸੰਤੋਖੀ ਤੇ ਦਿਆਲੂ ਦੇ ਹੱਥ ਹੋਵੇ–ਤਾਕਿ ਹਰ ਇਕ ਨੂੰ ਆਪਣਾ ਹੱਕ ਵਕਤ ਸਿਰ ਮਿਲੇ ਤਾਕਿ ਕੋਈ ਆਕੀ ਨ ਹੋਵੇ :

ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ।

ਜਿਸ ਦੇਸ਼ ਵਿਚ ਆਕੀ ਲੋਗ ਹਨ–ਸਮਝ ਲੈਣਾ ਚਾਹੀਦਾ ਹੈ ਕਿ ਸੱਤਾ ਵਿਚ ਤ੍ਰਿਸ਼ਨਾਲੂ ਤੇ ਅਹੰਕਾਰੀ ਹਨ।

ਪ੍ਰਿਥਵੀ ਤੇ ਜਿਸ ਦਿਨ ਵਿਆਪਕ ਰੂਪ ਵਿਚ ਰਾਜਨੀਤੀ ਨਾਲ ਧਰਮ (ਸੰਤੋਖ ਤੇ ਦਇਆ) ਜੁੜੀਆਂ ਤਾਂ ਉਸ ਦਿਨ ਦੁਨੀਆਂ ਤੇ ਮੁਲਕ ਇਕ ਹੋਵੇਗਾ–ਕੋਈ ਸੀਮਾ ਨਹੀਂ ਹੋਵੇਗੀ। ਪੁਲਿਸ ਤੇ ਮਿਲਟਰੀ ਸੈਨਾ ਇਹ ਦੋ ਮਹਿਕਮੇ ਖ਼ਤਮ ਹੋ ਜਾਣਗੇ। ਜਦ ਹਰ ਇਕ ਨੇ ਦੂਜੇ ਤੇ ਦਇਆ ਹੀ ਕਰਨੀ ਹੈ–ਹਰ ਇਕ ਦੂਜੇ ਦਾ ਹੱਕ ਦਾ ਮੁਹਾਫ਼ਜ਼ ਹੋਵੇਗਾ। ਪ੍ਰਭੂ-ਪ੍ਰੇਮ ਕਰ ਕੇ ਸਾਰੇ ਮਨੁੱਖ ਪ੍ਰਭੂ-ਮਈ ਦਿਖਾਈ ਦੇਂਦੇ ਹੋਵਨ ਤਾਂ ਫਿਰ ਸਾਰੀ ਪ੍ਰਿਥਵੀ ਇਕ ਮੁਲਕ ਹੋਵੇਗੀ। ਬਾਕੀ ਸਾਰੇ ਮਹਿਕਮੇ ਤਾਂ ਹੋਣਗੇ ਪਰ ਸੈਨਾ ਤੇ ਪੁਲਿਸ ਖ਼ਤਮ ਹੋ ਜਾਏਗੀ।

ਦਰਅਸਲ ਜਗਤ ਵਿਚ ਇਤਨੀ ਛੀਨਾ-ਝਪਟੀ ਹੈ ਤੇ ਰਾਜਨੀਤੀ ਤ੍ਰਿਸ਼ਨਾ ਅਹੰਕਾਰ ਆਸ਼੍ਰਿਤ ਹੈ–ਇਸ ਵਾਸਤੇ ਤ੍ਰਿਸ਼ਨਾ ਤੇ ਅਹੰਕਾਰ ਤ੍ਰਿਪਤੀ ਲਈ ਸੈਨਾ ਬਲ, ਪੁਲਿਸ ਦਲ ਚਾਹੀਦਾ ਹੈ। ਸੱਤਾਧਾਰੀ ਦੀ ਇਹ ਸੋਚਣੀ ਹੁੰਦੀ ਹੈ ਕਿ ਦੂਜਾ ਛੀਨਾ-ਝਪਟੀ ਨ ਕਰੇ ਤੇ ਪੁਲਿਸ ਤੇ

ਸੈਨਾ ਚਾਹੀਦੀ ਹੈ–ਪਰ ਖ਼ੁਦ ਛੀਨਾ-ਝਪਟੀ ਵਿਆਪਕ ਰੂਪ ਵਿਚ ਕਰ ਸਕੇ–ਇਸ ਲਈ ਵੀ ਸੈਨਾ ਤੇ ਪੁਲਿਸ ਚਾਹੀਦੀ ਹੈ।

ਰਾਜਨੀਤੀ ਨਾਲ ਜਦ ਧਰਮ (ਦਇਆ–ਸੰਤੋਖ–ਪ੍ਰੇਮ) ਜੁੜੇਗਾ ਤਾਂ ਜਗਤ ਵਿਚ ਕੋਈ ਆਕੀ ਨਹੀਂ ਹੋਵੇਗਾ। ਅਗਰ ਧਰਮ ਨਾਲ ਰਾਜਨੀਤੀ ਨਾ ਜੁੜ ਸਕੀ ਤਾਂ ਪ੍ਰਿਥਵੀ ਜੈਸੇ ਅੱਜ ਤਕ ਤਬਾਹ ਹੁੰਦੀ ਰਹੀ ਹੈ–ਤੇ ਮਨੁੱਖਤਾ ਹੁੰਦੀ ਰਹੀ ਹੈ–ਇਹ ਕਰਮ ਜਾਰੀ ਰਹੇਗਾ :

ਜਲਾਲੇ ਪਾਤਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ,<br>
ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।

ਦੀਨ ਤੋਂ ਜੁਦਾ ਹੁੰਦੀ ਸਿਆਸਤ ਸੱਤਾਧਾਰੀ ਨੂੰ ਪਸ਼ੂ-ਵ੍ਰਿਤ ਕਰ ਦੇਂਦੀ ਹੈ। ਕੁੱਤੇ ਤੇ ਇੱਲਾਂ ਤਾਂ ਮੁਰਦਾਰ ਦਾ ਮਾਸ ਨੋਚਦੇ ਹਨ–ਇਹ ਜੀਉਂਦਿਆਂ ਦਾ ਮਾਸ ਨੋਚਦੇ ਹਨ ਔਰ ਮਨੁੱਖਤਾ ਲਹੂ-ਲੋਹਾਨ ਹੋ ਜਾਂਦੀ ਹੈ। ਇਨ੍ਹਾਂ ਧਰਮ ਤੋਂ ਕੋਰੇ ਸਿਆਸਤਦਾਨਾਂ ਨੇ ਪਤਾ ਨਹੀਂ ਕਿਤਨੇ ਮੁਲਕ ਮਾਸ ਨੋਚ ਨੋਚ ਕੇ ਲਹੂ-ਲੋਹਾਨ ਕੀਤੇ ਹਨ। ਕੋਈ ਇਕ ਕਰੋੜ ਬੰਦਿਆਂ ਦਾ ਕਾਤਲ ਹੈ ਹਿਟਲਰ। ਕੋਈ ਇਕ ਕਰੋੜ ਮਾਰ ਕੇ ਚਾਇਨਾ ਵਿਚ ਕ੍ਰਾਂਤੀ ਲਿਆਂਦੀ ਗਈ। ਧਰਮ ਤੋਂ ਵੱਖ ਹੋਈ ਰਾਜਨੀਤੀ ਪਾਣੀ ਦੀ ਤਰ੍ਹਾਂ ਖ਼ੂਨ ਡੋਲ੍ਹਦੀ ਰਹੀ ਹੈ। ਈਸ਼ਵਰ ਅਕਾਲ ਪੁਰਖ ਧਰਤੀ ਤੇ ਐਸਾ ਰਾਜਨੀਤਕ ਮਾਹੌਲ ਬਨਾਣ ਜੋ ਧਰਮ ਦੇ ਅਸਥਾਨ ਤੇ ਖੜਾ ਹੋਵੇ–ਤਾਕਿ ਮਨੁੱਖਤਾ ਲਹੂ-ਲੋਹਾਨ ਨ ਹੋਵੇ।



# ਦਾਰਸ਼ਨਿਕ ਦਰਸ਼ਨ

ਦਾਰਸ਼ਨਿਕ ਜੋ ਦਰਸ਼ਨ ਕਰਦਾ ਹੈ। ਦ੍ਰਿਸ਼ ਜਿਸ ਦਾ ਦਰਸ਼ਨ ਹੋ ਰਿਹਾ ਹੈ। ਦ੍ਰਿਸ਼ ਨੂੰ ਜੋ ਵੇਖ ਸਕਦਾ ਹੈ ਉਹ ਦਾਰਸ਼ਨਿਕ ਹੈ–ਪਰ ਇਸ ਤਰ੍ਹਾਂ ਤਾਂ ਸਾਰੇ ਹੀ ਦਾਰਸ਼ਨਿਕ ਹਨ–ਕਿਉਂਕਿ ਮਨੁੱਖ ਪਸ਼ੂ-ਪੰਖੀ ਵੇਖਦੇ ਹਨ ਤੇ ਵੇਖਣਾ ਹੀ ਦਾਰਸ਼ਨਿਕ ਹੋਣਾ ਹੈ ਤਾਂ ਫਿਰ ਸਾਰੇ ਦਾਰਸ਼ਨਿਕ ਹਨ। ਨਹੀਂ, ਦਾਰਸ਼ਨਿਕ ਦਾ ਮਤਲਬ ਹੈ ਜੋ ਦ੍ਰਿਸ਼ ਦੀ ਸੱਚਾਈ ਨੂੰ ਵੇਖਦਾ ਹੈ ਤੇ ਸੱਚਾਈ ਨੂੰ ਵੇਖਣ ਲਈ ਬਹੁਤ ਗਹਿਰੀ ਦ੍ਰਿਸ਼ਟ ਚਾਹੀਦੀ ਹੈ ਜੋ ਕਿ ਹਰ ਇਕ ਕੋਲ ਨਹੀਂ ਹੁੰਦੀ।

ਦਾਰਸ਼ਨਿਕ ਦਾ ਜੋ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਜਾਂਦਾ ਹੈ– ਫਿਲਾਸਫ਼ਰ। ਦਰ-ਅਸਲ ਫ਼ਿਲਾਸਫ਼ਰ ਦਾ ਮਤਲਬ ਹੈ ਵਿਚਾਰਕ। ਸੋ ਦਾਰਸ਼ਨਿਕ ਦੇ ਅਰਥ ਵਿਚਾਰਕ ਨਹੀਂ ਬਣਦੇ। ਵਿਚਾਰਕ ਜੋ ਸਿਰਫ ਵਿਚਾਰਦਾ ਹੈ–ਜੋ ਹਕੀਕਤ ਨੂੰ ਆਪਣੇ ਵਿਚਾਰਾਂ ਵਿਚ ਲਿਆਵਨ ਦੀ ਕੋਸ਼ਿਸ਼ ਕਰਦਾ ਹੈ ਪਰ ਦਾਰਸ਼ਨਿਕ ਦਾ ਮਤਲਬ ਹੈ ਜੋ ਸਿਰਫ ਵਿਚਾਰਦਾ ਨਹੀਂ–ਸੱਚਾਈ ਨੂੰ ਵੇਖਦਾ ਹੈ। ਅੱਖ ਸ਼ਰੀਰ ਦੇ ਤਮਾਮ ਇੰਦਰਿਆਂ ਵਿਚੋਂ ਅਤੀ ਸੂਖ਼ਮ ਤੇ ਸਮਵੇਦਨਸ਼ੀਲ ਇੰਦ੍ਰਾ ਹੈ। ਸ਼ਰੀਰ ਦੇ ਕਿਸੇ ਅੰਗ ਯਾ ਇੰਦਰੇ ਵਿਚ ਪੀੜਾ ਹੋਵੇ ਤਾਂ ਰੋਂਦੀ ਅੱਖ ਹੈ। ਕੰਨ ਵਿਚ ਪੀੜ ਹੈ–ਦੰਦ ਵਿਚ ਦਰਦ ਯਾ ਪੇਟ ਦੁਖਣਾ ਆ ਗਿਆ ਹੈ ਯਾ ਮਨ ਅਤੀ ਦੁਖੀ ਹੈ ਤਾਂ ਅੱਖ ਰੋ ਦੇਂਦੀ ਹੈ। ਸਭ ਦਾ ਦੁੱਖ ਅੱਖ ਕੋਲ ਹੈ। ਸਭ ਦਾ ਦੁੱਖ ਵੰਡਾਂਦੀ ਹੈ। ਸਭ ਦਾ ਦੁੱਖ ਹੌਲਾ ਕਰਦੀ ਹੈ। ਸਭ ਦੇ ਦੁੱਖ ਨੂੰ ਮੰਨਦੀ ਹੈ–ਸਮਝਦੀ ਹੈ। ਇਸ ਵਾਸਤੇ ਦਾਰਸ਼ਨਿਕ ਦਾ ਮਤਲਬ ਹੈ ਜੋ ਸੰਸਾਰ ਵਿਚ ਪੀੜਾ ਨੂੰ ਮਹਿਸੂਸ ਕਰਦਾ ਹੈ ਜੋ ਪੀੜਾ ਵਿਆਪਕ ਰੂਪ ਵਿਚ ਫੈਲੀ ਹੋਈ ਹੈ ਔਰ

ਜੋ ਇਕ ਪ੍ਰਬਲ ਸੱਚਾਈ ਹੈ–ਇਸ ਪੀੜਾ ਨੂੰ ਜੋ ਆਪਣੀ ਪੀੜਾ ਸਮਝਦਾ ਹੈ–ਵੇਖਦਾ ਹੈ ਤੇ ਸਮਾਧਾਨ ਲੱਭਦਾ ਹੈ–ਉਹ ਦਾਰਸ਼ਨਿਕ ਹੈ। ਦਾਰਸ਼ਨਿਕ ਅਸਲੀਅਤ ਨੂੰ ਵੇਖ, ਬੋਲਦਾ ਹੈ ਜਦ ਕਿ ਵਿਚਾਰਕ ਕੇਵਲ ਸੱਚ ਤੇ ਹੀ ਬੋਲਦਾ ਹੈ :

ਸੰਤਨ ਦੀ ਸੁਣਿ ਸਾਚੀ ਸਾਖੀ ॥
ਸੋ ਬੋਲਹਿ ਜੋ ਪੇਖਹਿ ਆਖੀ ॥
(ਰਾਮਕਲੀ ਮਹਲਾ ੫, ਪੰਨਾ ੮੯੪)

ਮੁਬਤਲਾਇ, ਦਰਦ ਕੋਈ ਅਜ਼ਵ ਹੋ ਰੋਤੀ ਹੈ ਆਂਖ।
ਕਿਸ ਕਦਰ ਹਮਦਰਦ ਸਾਰੇ ਜਿਸਮ ਕੀ ਹੋਤੀ ਹੈ ਆਂਖ।
(ਇਕਬਾਲ)

ਗੁਰੂ ਨਾਨਕ ਦੇਵ ਜੀ ਦੀ ਅੱਖ ਨੇ ਜਗਤ ਦੀ ਅਸਲੀਅਤ ਵੇਖੀ। ਉਹ ਇਹੀ ਸੱਚਾਈ ਹੈ–ਜਗਤ ਦੁਖੀ ਹੈ–ਜਗਤ ਵਿਚ ਪੀੜਾ ਹੀ ਪੀੜਾ ਹੈ। ਇਸ ਵਿਆਪਕ ਪੀੜਾ ਨੂੰ ਵੇਖ, ਗੁਰੂ ਨਾਨਕ ਦਾ ਹਿਰਦਾ ਰੋ ਉਠਿਆ ਹੈ। ਜਗਤ ਦੇ ਦੁੱਖ ਨਾਲ ਆਪਣੇ ਆਪ ਨੂੰ ਆਤਮਾਤ ਕਰ ਲਿਆ। ਜਗਤ ਦਾ ਦੁੱਖ ਹੁਣ ਜਗਤ ਦਾ ਨਹੀਂ–ਮੇਰਾ ਹੈ। ਇਸ ਵਾਸਤੇ ਉਨ੍ਹਾਂ ਦੇ ਅੰਤਿਸ਼ਕਰਨ ਵਿਚੋਂ ਜਗਤ ਦੀ ਅਰਦਾਸ ਨਿਕਲਦੀ ਹੈ :

ਜਗਤੁ ਜਲੰਦਾ ਰਖਿ ਲੈ ਆਪਣੀ ਕ੍ਰਿਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
(ਸਲੋਕ ਮ: ੩, ਪੰਨਾ ੮੫੩)

ਹਰ ਵਕਤ ਰਜ਼ਾ ਵਿਚ ਰਾਜ਼ੀ ਰਹਿਣ ਵਾਲਾ ਗੁਰੂ ਨਾਨਕ ਦੇਵ ਜੀ ਦਾ ਹਿਰਦਾ ਉਦੋਂ ਰਜ਼ਾ ਦੇ ਮਾਲਕ ਵਾਹਿਗੁਰੂ ਅੱਗੇ ਜੀਵਾਂ ਲਈ ਫਰਿਆਦ-ਮਈ ਗਿਲੇ ਕਰਨ ਲੱਗ ਪਿਆ :

ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦੁ ਨ ਆਇਆ ॥

(ਆਸਾ ਮਹਲਾ ੧, ਪੰਨਾ ੩੬੦)

ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ ॥

(ਡਖਣੇ ਮ: ੫, ਪੰਨਾ ੧੦੯੭)

ਇਹ ਜੋ ਘਣੇ ਦੁੱਖ ਹਨ–ਜਿਸ ਵਿਚ ਜੀ ਕੁਰਲਾ ਰਹੇ ਹਨ–ਹੇ ਦਾਤਾ! ਇਹ ਵੇਦਨਾ, ਇਹ ਦੁੱਖ ਤੂੰ ਹੀ ਜਾਣਦਾ ਹੈਂ। ਤੂੰ ਦੂਰ ਕਰ–ਬਹੁਤ ਦਰਦ ਹੈ–ਬਹੁਤ ਦੁੱਖ ਹੈ। ਸਤਿਗੁਰੂ ਜੀ ਐਸੇ ਆਖ ਰਹੇ ਹਨ ਜਿਵੇਂ ਇਹ ਦੁੱਖ ਵੇਦਨਾ ਉਨ੍ਹਾਂ ਦੀ ਹੈ। ਵਿਚਾਰਕ ਤੇ ਦਾਰਸ਼ਨਿਕ ਦਾ ਇਹੀ ਤਾਂ ਅੰਤਰਾ ਹੈ। ਦਾਰਸ਼ਨਿਕ ਵੇਖਦਾ ਹੈ–ਆਪਣੀ ਅੱਖਾਂ ਵਿਚ ਜਗਤ ਦੇ ਦੁੱਖ ਨੂੰ ਲਿਆਂਵਦਾ ਹੈ ਤੇ ਅੱਖਾਂ ਛਲਕ ਪੈਂਦੀਆਂ ਹਨ।

ਸੱਚ ਤਾਂ ਇਹ ਹੈ ਜੋ ਜਗਤ ਦੇ ਦੁੱਖਾਂ ਨੂੰ ਆਪਣੀਆਂ ਅੱਖਾਂ ਵਿਚ ਸਮੋ–ਕਦੀ ਰੋਇਆ ਨਹੀਂ–ਉਹ ਆਪਣੇ ਸੁੱਖਾਂ ਤੇ ਕਦੇ ਹੱਸ ਵੀ ਨਹੀਂ ਸਕਦਾ। ਸੰਸਾਰ ਦਾ ਸਭ ਤੋਂ ਵੱਡਾ ਉਹੀ ਦੁਖੀ ਹੈ ਜਿਸ ਨੇ ਕਦੇ ਦੂਜੇ ਦੇ ਦੁੱਖ ਨੂੰ ਮਹਿਸੂਸ ਨਹੀਂ ਕੀਤਾ।

ਦੁੱਖ ਇਕ ਵਿਆਪਕ ਸੱਚਾਈ ਹੈ। ਇਸ ਸੱਚਾਈ ਨੂੰ ਵੇਖਣ ਦੀ ਜਿਸ ਕੋਲ ਆਪਣੀਆਂ ਅੱਖਾਂ ਵਿਚ ਜਗ੍ਹਾ ਦੇਣ ਦੀ ਸਮਰਥਾ ਹੈ–ਉਹ ਦਾਰਸ਼ਨਿਕ ਹੈ। ਹਰ ਦੇਸ਼ ਦੀ ਜੈਸੇ ਨਸਲ ਰੰਗ, ਰੂਪ, ਭਾਸ਼ਾ, ਅਲੱਗ ਅਲੱਗ ਹੈ–ਵੈਸੇ ਦੁੱਖਾਂ ਦੇ ਉਪਜ ਦੇ ਕਾਰਨ ਵੱਖ ਵੱਖ ਹਨ। ਸਾਡਾ ਦੇਸ਼ ਵਰਨ-ਵੰਡ ਦੇ ਨਾਮ ਤੇ ਸਦੀਆਂ ਤਕ ਕ੍ਰਿਤੀ ਬੰਦਿਆਂ ਨੂੰ ਸ਼ੂਦਰ ਕਹਿ, ਜ਼ੁਲਮ ਢਾਂਹਦਾ ਰਿਹਾ, ਅਛੂਤ ਕਹਿ ਤ੍ਰਿਸਕਾਰਦਾ ਰਿਹਾ–ਫਿਰ ਵਿਦੇਸ਼ੀ ਹਮਲਾਵਰਾਂ ਦੇ ਅਤਿਆਚਾਰ ਤੇ ਲੁੱਟ-ਮਾਰ ਨਾਲ ਦੇਸ਼ ਅਤਿਅੰਤ ਪੀੜਤ ਸੀ। ਇਸ ਪੀੜਾ ਨੂੰ ਦਰਦੇ-ਦਿਲ ਰੱਖਣ ਵਾਲੇ ਦਰਦੀ ਦਾਤੇ ਨੇ ਜਦ ਆਪਣੀ ਪਾਵਨ ਤੇ ਗਹਿਰੀ ਅੱਖ ਨਾਲ ਵੇਖਿਆ ਤਾਂ ਜੀਵਾਂ ਦੇ ਦੁੱਖ ਪ੍ਰਭੂ

ਅੱਗੇ ਅਰਦਾਸ ਦੇ ਰੂਪ ਵਿਚ ਨਿਕਲੇ :

ਕਿਤੁ ਕਉ ਸਾਹਿਬ ਆਵਹਿ ਰੋਹਿ ॥
ਤੂ ਉਨ ਕਾ ਤੇਰੇ ਓਹਿ ॥
ਅਸੀ ਬੋਲ ਵਿਗਾੜਹਿ ਬੋਲ ॥
ਤੂ ਨਦਰੀ ਅੰਦਰਿ ਤੋਲਹਿ ਤੋਲ ॥

(ਸਿਰੀਰਾਗੁ ਮਹਲਾ ੧, ਪੰਨਾ ੨੫)

ਹੇ ਪ੍ਰਭੂ ! ਇਹ ਸਭ ਤੇਰੇ ਕੀਤੇ ਤੇਰੇ ਜੀਵ ਹਨ। ਤੂੰ ਇਨ੍ਹਾਂ ਤੇ ਬਖ਼ਸ਼ਿਸ਼ ਕਰ। ਜੀਵਾਂ ਲਈ ਅਕਾਲ ਪੁਰਖ ਅੱਗੇ ਜੋਦੜੀਆਂ, ਤਰਲੇ ਤੇ ਅਰਦਾਸ ਦਾਤੇ ਦੇ ਹਿਰਦੇ ਵਿਚੋਂ ਨਿਕਲਦੀ ਰਹੀ। ਇਹ ਸੱਚਾਈ ਹੈ, ਜਿਹੜਾ ਮਨੁੱਖੀ ਹਿਰਦਾ ਕਿਸੇ ਦੇ ਗ਼ਮ ਨੂੰ ਸਮਝਦਾ ਨਹੀਂ ਤੇ ਉਸ ਨੂੰ ਦੂਰ ਕਰਨ ਦਾ ਉਪਰਾਲਾ ਆਪਣੀ ਵਿਤ ਅਨੁਸਾਰ ਨਹੀਂ ਕਰਦਾ, ਉਹ ਮਨੁੱਖੀ ਹਿਰਦਾ ਨਹੀਂ ਹੋ ਸਕਦਾ :

ਜੋ ਗ਼ਮ ਮੇਂ ਕਿਸੀ ਔਰ ਕੇ ਸ਼ਾਮਿਲ ਨਹੀਂ ਹੋਤਾ।
ਕੁਛ ਔਰ ਬਲਾ ਹੋਤ। ਹੈ ਵੁਹ ਦਿਲ ਨਹੀਂ ਹੋਤਾ।

ਅਜੋਕੀ ਵਿੱਦਿਆ ਤੇ ਖੜੀ ਸਭਯਤਾ ਨੇ ਮਨੁੱਖੀ ਦਿਲ ਪੱਥਰ ਕਰ ਦਿੱਤਾ ਹੈ। ਜਿਵੇਂ ਇਕ ਪੱਥਰ ਨੂੰ ਆਪਣੇ ਕੋਲ ਪਏ ਦੂਜੇ ਪੱਥਰ ਦਾ ਬੋਧ ਨਹੀਂ ਹੁੰਦਾ ਤਿਵੇਂ ਅੱਜ ਦਾ ਮਨੁੱਖ, ਮਨੁੱਖਾਂ ਨਾਲੋਂ ਟੁੱਟਦਾ ਜਾ ਰਿਹਾ ਹੈ।

ਪੁਰਾਣੀਆਂ ਪਸ਼ੂ-ਬਿਰਤੀਆਂ ਨੂੰ ਉਜਾਗਰ ਕਰਨ ਵਿਚ ਅਜੋਕੀ ਵਿਦਿਆ ਸਹਾਈ ਹੋਈ ਹੈ। ਅੱਜ ਦੇ ਮਨੁੱਖ ਦਾ ਮਨੁੱਖਾਂ ਨਾਲੋਂ ਪਸ਼ੂਆਂ ਨਾਲ ਅਧਿਕ ਪਿਆਰ ਹੈ। ਕੁੱਤੇ, ਬਿੱਲੀਆਂ ਅੱਜ ਇਸ ਦੇ ਨਾਲ ਬੈਠ ਕੇ ਖਾਂਦੇ ਪੀਂਦੇ ਤੇ ਸੌਂਦੇ ਹਨ। ਉਨ੍ਹਾਂ ਦੀ ਸਰਦੀ ਗਰਮੀ ਤੋਂ ਬਚਣ ਦਾ ਖ਼ਾਸ ਖ਼ਿਆਲ ਰੱਖਦਾ ਹੈ। ਉਨ੍ਹਾਂ ਨੂੰ ਵਕਤ ਸਿਰ ਖ਼ੁਰਾਕ ਮਿਲੇ ਤੇ ਚੰਗੀ ਮਿਲੇ–ਇਸ ਦਾ ਫ਼ਿਕਰ ਹੈ। ਇਹ ਸੁਭਾਗ ਸੰਪੰਨ ਮਨੁੱਖ ਕਿਸੇ ਮਨੁੱਖ ਨੂੰ ਨਹੀਂ ਦੇਣਾ ਚਾਹੁੰਦਾ।

ਪਸ਼ੂਆਂ ਨਾਲ ਤਾਲ-ਮੇਲ ਬੈਠੇ ਪਰ ਮਨੁੱਖਾਂ ਨਾਲ ਸਮਬੰਧ ਨਾ ਜੁੜੇ ਤਾਂ ਸੋਚਣਾ ਪਵੇਗਾ ਕਿ ਮਨੁੱਖ ਕੈਸੇ ਜੀ ਰਿਹਾ ਹੈ। ਕਿਧਰੇ ਪਸ਼ੂ-ਬ੍ਰਿਤੀਆਂ ਕਰ ਕੇ ਤਾਂ ਐਸਾ ਨਹੀਂ ਹੋ ਰਿਹਾ ਕਿ ਪਸ਼ੂਆਂ ਨਾਲ ਪਿਆਰ–ਲੇਕਿਨ ਮਨੁੱਖਾਂ ਨਾਲ ਨਫ਼ਰਤ।

ਮਨੁੱਖਤਾ ਦੀ ਪਹਿਚਾਨ ਤਾਂ ਇਥੋਂ ਹੀ ਹੋਵੇਗੀ ਕਿ ਇਹ ਮਨੁੱਖਾਂ ਲਈ ਕਿਤਨਾ ਉਦਾਰਚਿੱਤ ਹੈ। ਗੁਣ ਤੇ ਅਵਗੁਣਾਂ ਨੂੰ ਵੇਖਣ ਦੀ ਬੜੀ ਤਿੱਖੀ ਦ੍ਰਿਸ਼ਟ ਹੁੰਦੀ ਹੈ ਦਾਰਸ਼ਨਿਕ ਦੀ। ਸਮਾਜ ਨੀਤੀ ਧਰਮ ਵਿਚ ਆਏ ਅਵਗੁਣਾਂ ਦੇ ਵਿਰੁਧ ਆਵਾਜ਼ ਦਾਰਸ਼ਨਿਕ ਨੇ ਹੀ ਬੁਲੰਦ ਕੀਤੀ ਹੈ।

ਦਾਰਸ਼ਨਿਕ ਨਿੰਦਕ ਨਹੀਂ ਹੁੰਦਾ। ਉਸ ਕੋਲ ਤਾਮੀਰੀ ਰੁਚੀਆਂ ਹੁੰਦੀਆਂ ਹਨ। ਨਿੰਦਕ ਤਾਂ ਸਮਾਜ ਤੇ ਧਰਮ ਨੀਤੀ ਦੇ ਮਹੱਲ ਨੂੰ ਗਿਰਾਵਨ ਦੀ ਗੱਲ ਕਰਦਾ ਹੈ ਪਰ ਦਾਰਸ਼ਨਿਕ ਤਾਂ ਮਹੱਲ ਵਿਚ ਆਏ ਉਨ੍ਹਾਂ ਦ੍ਰਾੜਾਂ ਦੀ ਗੱਲ ਕਰਦਾ ਹੈ–ਜਿਸ ਕਰਕੇ ਮਹੱਲ ਗਿਰ ਸਕਦਾ ਹੈ– ਸੁਧਾਰਕ ਬ੍ਰਿਤੀਆਂ ਦਾ ਮਾਲਕ ਹੋਣ ਕਰਕੇ ਉਹ ਦ੍ਰਾੜਾਂ ਨੂੰ ਭਰਨ ਦੀ ਗੱਲ ਕਰਦਾ ਹੈ ਜੇ ਦ੍ਰਾੜਾਂ ਬਹੁਤ ਜ਼ਿਆਦਾ ਹਨ ਤਾਂ ਮਹੱਲ ਨਵੇਂ ਬਨਾਉਣ ਦਾ ਉਪਰਾਲਾ ਕਰਦਾ ਹੈ।

ਪੁਰਾਣੇ ਮਹੱਲਾਂ ਦੀ ਮਲਕੀਅਤ ਦੇ ਦਾਵੇਦਾਰ ਤਾਂ ਪੁਰਾਣੀਆਂ ਬੋਸੀਦਾ ਇਮਾਰਤਾਂ ਦੀ ਪਕੜ ਰੱਖਣ ਵਾਲੇ ਦਾਰਸ਼ਨਿਕ ਲੋਗਾਂ ਨਾਲ ਕਦੀ ਸਹਿਮਤ ਨਹੀਂ ਹੋਏ। ਯੂਨਾਨ ਦਾ ਪ੍ਰਸਿੱਧ ਦਾਰਸ਼ਨਿਕ ਸੁਕਰਾਤ ਜ਼ਹਿਰ ਦਾ ਪਿਆਲਾ ਦੇ ਕੇ ਮਾਰ ਦਿੱਤਾ ਗਿਆ। ਧਰਮ ਵਿਚ ਆਈਆਂ ਤਰੁਟੀਆਂ ਦੀ ਗੱਲ ਕਰ ਕੇ ਈਸਾ ਨੂੰ ਸੂਲੀ ਤੇ ਚੜ੍ਹਨਾ ਪਿਆ। ਰਾਜਨੀਤਕ ਤਰੁੱਟੀਆਂ ਦੀ ਗੱਲ ਜਦ ਗੁਰੂ ਨਾਨਕ ਦੇਵ ਜੀ ਨੇ ਕੀਤੀ ਤਾਂ ਬਾਬਰ ਨੇ ਜੇਲ੍ਹ ਵਿਚ ਪਾ ਦਿੱਤਾ।

ਗੁਰੂ ਨਾਨਕ ਦੀ ਪੰਜਵੀਂ ਜੋਤ ਗੁਰੂ ਅਰਜਨ ਦੇਵ ਜੀ ਵਕਤ ਦੀ ਹਕੂਮਤ ਹੱਥੋਂ ਸ਼ਹੀਦ ਹੋਏ ਤੇ ਸਿਲਸਿਲਾ ਨਾ ਮੁੱਕਣ ਵਾਲਾ ਚਲ

ਪਿਆ। ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ, ਗੁਰੂ ਗੋਬਿੰਦ ਸਿੰਘ ਜੀ ਦੇ ਮਾਸੂਮ ਸਾਹਿਬਜ਼ਾਦੇ ਤੇ ਮਾਤਾ ਸ਼ਹੀਦ ਹੋਏ। ਗੁਰੂ ਗੋਬਿੰਦ ਸਿੰਘ ਜੀ ਨੂੰ ਬਾਈਧਾਰ ਦੇ ਰਾਜਿਆਂ ਤੇ ਔਰੰਗਜ਼ੇਬ ਨੇ ਚੈਨ ਨਾਲ ਨਹੀਂ ਬੈਠਨ ਦਿੱਤਾ।

ਕਬੀਰ ਦੇ ਘਰ ਨੂੰ ਅੱਗ ਲਾ, ਕਈ ਦਫਾ ਜੇਲ੍ਹ ਪਾਇਆ ਗਿਆ। ਜੋ ਭਜਨ ਕਰ, ਸਮਾਧੀ ਲੀਨ ਹੋਇਆ ਹੈ ਤੇ ਉਸ ਵਿਚ ਹੀ ਮਸਤ ਹੈ, ਐਸੇ ਸੰਤ ਮਹਾਂਪੁਰਸ਼ ਤਾਂ ਹਰ ਸਮੇਂ ਹੁੰਦੇ ਹਨ। ਪਰ ਸੰਤ ਦਾਰਸ਼ਨਿਕ ਹੋਵੇ–ਇਹ ਕਦੀ ਕਦੀ ਸੰਜੋਗ ਬਣਦਾ ਹੈ। ਐਸਾ ਦਾਰਸ਼ਨਿਕ ਸੰਤ ਕੁਰੀਤੀਆਂ ਨਾਲ ਸਹਿਮਤ ਨਹੀਂ ਹੋਵੇਗਾ ਤੇ ਕੁਰੀਤੀਆਂ ਦੀ ਰੱਜ ਕੇ ਵਿਰੋਧਤਾ ਕਰੇਗਾ।

ਸੰਸਾਰ ਵਿਚ ਜਦ ਵੀ ਕਦੀ ਕੋਈ ਧਰਮ ਸਮਾਜ ਤੇ ਰਾਜਨੀਤਕ ਪੱਧਰ ਤੇ ਸੁਧਾਰ ਹੋਇਆ–ਕ੍ਰਾਂਤੀ ਹੋਈ–ਐਸੇ ਦਾਰਸ਼ਨਿਕ ਸੰਤਾਂ ਕਰ ਕੇ ਹੀ ਹੋਈ ਹੈ। ਐਸੇ ਦਾਰਸ਼ਨਿਕ ਸੰਤ ਵਕਤੀ ਤੌਰ ਤੇ ਅਨਾਦ੍ਰਿਤ ਹੁੰਦੇ ਹਨ ਤੇ ਹੋਏ ਹਨ–ਲੇਕਿਨ ਫਿਰ ਜਦ ਲੋਗਾਂ ਦੀਆਂ ਅੱਖਾਂ ਖੁਲ੍ਹਦੀਆਂ ਹਨ–ਵਿਰੋਧੀ ਤਾਕਤਵਰ ਜਦ ਵਕਤ ਦੀ ਆਈ ਆਂਧੀ ਅੱਗੋਂ ਝੜਦੇ ਤੇ ਟੁਟਦੇ ਹਨ ਤਾਂ ਫਿਰ ਸੱਚ ਸਿੰਘਾਸਨ ਤੇ ਬਿਠਾ ਪੂਜਿਆ ਜਾਂਦਾ ਹੈ :

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥

(ਸਲੋਕ ਮਹਲਾ ੩, ਪੰਨਾ ੯੫੩)

ਸੁਕਰਾਤ ਨੂੰ ਜ਼ਹਿਰ ਦੇ ਕੇ ਮਾਰਨ ਵਾਲੇ ਤਾਂ ਮਰ ਗਏ ਪਰ ਸੁਕਰਾਤ ਦੇ ਬੋਲ ਅੱਜ ਲੋਕਾਂ ਦੇ ਬੋਲ ਬਣ ਗਏ। ਈਸਾ ਘਰ ਘਰ ਵਿਚ ਪੂਜਿਆ ਜਾ ਰਿਹਾ ਹੈ। ਨਵਾਬ ਸਰਹੰਦ ਤਾਂ ਕਬਰ ਵਿਚ ਜਾ ਪਿਆ–ਮਿੱਟੀ ਹੀ ਹੋ ਗਿਆ–ਸਾਹਿਬਜ਼ਾਦਿਆਂ ਦੀਆਂ ਮੜ੍ਹੀਆਂ ਜ਼ਿੰਦਗੀ ਦਾ ਦਰਸ ਦੇ ਰਹੀਆਂ ਹਨ। ਜਹਾਂਗੀਰ ਦੇ ਹੁਕਮ ਤਾਂ ਕਬਰ ਵਿਚ ਹੀ

ਦਫ਼ਨ ਹੋ ਗਏ—ਗੁਰੂ ਅਰਜਨ ਦੇਵ ਜੀ ਦੇ ਬੋਲ ਸਾਰੀ ਦੁਨੀਆਂ ਵਿਚ ਗੂੰਜਾਰਾਂ ਪਾ ਰਹੇ ਹਨ। ਔਰੰਗਾਬਾਦ ਨੇੜੇ ਔਰੰਗਜ਼ੇਬ ਦੀ ਕਬਰ ਤੇ ਤਾਂ ਦੀਵੇ ਜਗਾਉਣ ਲਈ ਯਾਤਰੂਆਂ ਤੋਂ ਪੈਸਿਆਂ ਦੀ ਮੰਗ ਕੀਤੀ ਜਾਂਦੀ ਹੈ—ਚਾਂਦਨੀ ਚੌਂਕ ਵਿਚ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਅਸਥਾਨ ਆਤਮਿਕ ਰੋਸ਼ਨੀ ਵੰਡ ਰਹਿਆ ਤੇ ਜਿਥੇ ਧਨ ਦੇ ਦਰਿਆ ਪਏ ਚਲਦੇ ਹਨ।

ਅੱਜ ਦਾਰਸ਼ਨਿਕ ਹੋਣ ਦਾ ਦਾਅਵਾ ਕਰਨ ਵਾਲੇ ਤਾਂ ਬਹੁਤ ਹਨ—ਪਰ ਸਮਾਜ ਨੀਤੀ ਤੇ ਧਰਮ ਵਿਚ ਆਈਆਂ ਤਰੁੱਟੀਆਂ ਦੇ ਖ਼ਿਲਾਫ਼ ਆਵਾਜ਼ ਉਠਾਉਣ ਵਾਲੇ ਨਹੀਂ ਹਨ।

ਤੁਲਸੀ ਨੂੰ ਰਾਵਣ ਦੇ ਵਿਚ ਤਾਂ ਦੁਸ਼ਟ-ਪੁਣਾ ਦਿਖਾਈ ਦਿੱਤਾ ਤੇ ਰੱਜ ਕੇ ਉਸ ਦੀ ਚਰਚਾ ਵੀ ਕਰ ਦਿੱਤੀ ਪਰ ਆਪਣੇ ਕਾਲ ਵਿਚ ਹੋ ਰਹੀਆਂ ਰਾਵਣ ਤੋਂ ਵੀ ਅਧਿਕ ਤਰੁੱਟੀਆਂ ਰੱਖਣ ਵਾਲੇ ਸ਼ਾਸਕ ਤੇ ਧਰਮ ਦੇ ਮੁਖੀਆਂ ਦੇ ਖ਼ਿਲਾਫ਼ ਇਕ ਸ਼ਬਦ ਤਕ ਨਹੀਂ ਆਖਿਆ।

ਮੇਰੇ ਦੇਖੇ ਤਾਂ ਮਹਾਨ ਦਾਰਸ਼ਨਿਕ ਸੰਤ ਹਮੇਸ਼ਾਂ ਹੀ ਸੂਲੀ ਤੇ ਹੁੰਦਾ ਹੈ। ਇਹ ਫੋਕੇ ਕਲਮ ਤੇ ਦਿਮਾਗ ਦੇ ਧਨੀ ਤਾਂ ਹਰ ਸੱਤਾ ਤੇ ਬੈਠੇ ਦੀ ਖ਼ੁਸ਼ਾਮਦ ਕਰ, ਆਪਣੀ ਕਲਮ ਦੀ ਸਿਆਹੀ ਦੀ ਹਿਫ਼ਾਜ਼ਤ ਕਰਦੇ ਰਹਿੰਦੇ ਹਨ। ਹਰ ਜੇਤੂ ਦੇ ਪਿਛੇ ਲੱਗ, ਜਿੱਤ ਵਿਚ ਆਪਣਾ ਹਿੱਸਾ ਰੱਖਣ ਦੀ ਕੋਸ਼ਿਸ਼ ਕਰਦੇ ਹਨ।

ਰਾਵਣ ਸ਼ਿਵਜੀ ਦਾ ਇਤਨਾ ਵਡਾ ਉਪਾਸ਼ਕ ਸੀ ਕਿ ਉਸ ਨੇ ਸ਼ਿਵਜੀ ਦੀ ਪ੍ਰਸੰਨਤਾ ਹਾਸਿਲ ਕਰਨ ਲਈ ਆਪਣੇ ਬਾਰ ਬਾਰ ਸਿਰ ਕੱਟ ਕੇ ਪੇਸ਼ ਕੀਤੇ :

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥

(ਚਉਬੋਲੇ ਮਹਲਾ ੫, ਪੰਨਾ ੧੩੬੩)

ਰਾਵਣ ਕੋਈ ਭਿਖਾਰੀ ਨਹੀਂ ਸੀ–ਰਾਜਾ ਸੀ। ਉਹ ਸੋਨਾ ਚਾਂਦੀ ਭੇਟ ਕਰ ਸਕਦਾ ਸੀ ਪਰ ਗਹਿਰੀ ਦ੍ਰਿਸ਼ਟ ਰੱਖਣ ਵਾਲੇ ਰਾਵਣ ਨੂੰ ਇਹ ਪਤਾ ਸੀ ਕਿ ਸ਼ਿਵਜੀ ਦੀ ਪ੍ਰਸੰਨਤਾ ਮਾਇਆ ਦੀਆਂ ਦਮੜੀਆਂ ਨਾਲ ਨਹੀਂ ਹੋਣੀ।

ਇਤਿਹਾਸਕਾਰਾਂ ਦੇ ਕਥਨ ਅਨੁਸਾਰ ਰਾਵਣ ਚਾਰ ਵੇਦਾਂ ਦਾ ਪਾਠੀ ਸੀ ਤੇ ਚਾਰੇ ਵੇਦ ਉਸ ਨੂੰ ਕੰਠ ਸਨ। ਕੰਠ ਹੋਣੇ ਇਸ ਗੱਲ ਦਾ ਸਬੂਤ ਹੈ ਕਿ ਬਿਨਾਂ ਨਾਗਾ ਪਾਠ ਕਰਨ ਵਾਲਾ ਸੀ–ਤਦੇ ਉਸ ਨੂੰ ਕੰਠ ਹੋ ਗਏ ਤੇ ਚੇਤੇ-ਸ਼ਕਤੀ ਵੀ ਬੜੀ ਤਿੱਖੀ ਹੋਣੀ ਹੈ। ਇਕਾਗਰ ਚਿੱਤ ਹੋ ਕੇ ਕਰਦਾ ਹੋਵੇਗਾ–ਤਦੇ ਕੰਠ ਹੋ ਗਏ। ਆਪਣੇ ਵਕਤ ਦਾ ਪ੍ਰਬਲ ਵਿਗਿਆਨੀ ਸੀ। ਸੂਰਜ ਤੇ ਚੰਦ੍ਰਮਾਂ ਦੀ ਕਿਰਨਾਂ ਨਾਲ ਉਸ ਦੀ ਰਸੋਈ ਦੇ ਚੁਲ੍ਹੇ ਜਲਦੇ ਸਨ :

ਚੰਦੁ ਸੂਰਜੁ ਜਾਂਕੇ ਤਪਤ ਰਸੋਈ॥
ਬੈਸੰਤਰ ਜਾਕੇ ਕਪਰੇ ਧੋਈ॥
(ਆਸਾ, ਪੰਨਾ ੪੮੧)

ਅਗਨ ਦੀ ਸ਼ਕਤੀ ਨਾਲ ਕੋਈ ਸਵੈ-ਚਲਿਤ ਮਸ਼ੀਨਾਂ ਹੋਣਗੀਆਂ ਜੋ ਕਪੜੇ ਧੋਂਦੀਆਂ ਸਨ।

ਸ੍ਰੀ ਰਾਮ ਨਾਲ ਵੈਰ ਕਿਵੇਂ ਪੈਦਾ ਹੋਇਆ ? ਜੇ ਇਸ ਪਿਛੋਕੜ ਨੂੰ ਵੇਖੀਏ ਤਾਂ ਰਾਵਣ ਇਤਨਾ ਕਸੂਰਵਾਰ ਨਹੀਂ ਹੈ। ਉਸ ਸਮੇਂ ਗੰਧਰਵ ਤੇ ਸ੍ਵਯੰਬਰ ਵਿਵਾਹ ਦੀ ਆਮ ਪ੍ਰਥਾ ਸੀ। ਰਾਵਣ ਦੀ ਭੈਣ ਸਰੂਪ ਨਖ਼ਾ ਨੇ ਲਖਮਨ ਨੂੰ ਪਸੰਦ ਕਰ, ਵਰਨ ਦਾ ਫੈਸਲਾ ਕੀਤਾ। ਜਦ ਵਰ-ਮਾਲਾ ਲਖਮਨ ਦੇ ਗਲ ਪਾਈ ਤਾਂ ਲਖਮਨ ਨੇ ਇਨਕਾਰ ਕੀਤਾ। ਸਰੂਪ ਨਖਾ ਨੇ ਜਦ ਫਿਰ ਇਸਰਾਰ ਕੀਤਾ ਤਾਂ ਕ੍ਰੋਧ-ਵੱਸ ਹੋ, ਸਰੂਪ ਨਖ਼ਾ ਦੀ ਨੱਕ ਕੱਟ ਦਿੱਤੀ। ਸਰੂਪ-ਨਖ਼ਾ ਦੇ ਅਰਥ ਵੀ ਇਹੀ ਹਨ–ਜਿਸ ਦੇ ਨੈਣ ਨਕਸ਼

ਬਹੁਤ ਸੁੰਦਰ ਸਨ। ਸੋ ਸੁੰਦਰਤਾ ਦਾ ਮਹਾਨ ਚਿੰਨ੍ਹ ਸੋਹਣੀ ਨੱਕ ਕੱਟ ਦਿੱਤੀ ਤੇ ਸੁੰਦਰ ਯੁਵਤੀ ਨੂੰ ਕਰੂਪ ਕਰ ਦਿੱਤਾ। ਅਬਲਾ ਨਾਰੀ ਆਪਣੇ ਭਾਈ ਰਾਵਣ ਕੋਲ ਜਾ ਰੋਈ।

ਕਿਸੇ ਆਮ ਸਾਧਾਰਨ ਮਨੁੱਖ ਦੀ ਭੈਣ ਨਾਲ ਇਹ ਵਿਵਹਾਰ ਹੋਵੇ ਤਾਂ ਬਰਦਾਸ਼ਤ ਤੋਂ ਬਾਹਰ ਹੈ–ਰਾਵਣ ਤਾਂ ਵਕਤ ਦਾ ਪ੍ਰਤਾਪੀ ਰਾਜਾ ਸੀ। ਰਾਵਣ ਨੇ ਬਦਲੇ ਵਿਚ ਰਾਮ ਦੀ ਨੱਕ ਕੱਟਣੀ ਚਾਹੀ–ਕਿਸੇ ਦੀ ਇਸਤ੍ਰੀ ਨੂੰ ਉਠਾ ਲਿਆਉਣਾ ਵੀ ਅਗਲੇ ਦੀ ਨੱਕ ਕੱਟਨੀ ਹੈ।

ਇਤਨੇ ਮਹਾਨ ਦਾਰਸ਼ਨਿਕ, ਵਿਗਿਆਨਕ ਤੇ ਜਪੀਸ਼ਰ ਰਾਵਣ ਦੇ ਅੰਦਰ ਜਦ ਬਦਲੇ ਦੀ ਭਾਵਨਾ ਪੈਦਾ ਹੋਈ ਤਾਂ ਇਥੋਂ ਇਸ ਦੀ ਮੂੜ੍ਹਤਾ ਸ਼ੁਰੂ ਹੋਈ ਕਿਉਂਕਿ ਜਪੀਸ਼ਵਰ ਬਦਲਣ ਵਿਚ ਵਿਸ਼ਵਾਸ ਰੱਖਦਾ ਹੈ–ਬਦਲੇ ਵਿਚ ਨਹੀਂ। ਬਦਲੇ ਦੀ ਭਾਵਨਾ ਸੁਰਤ ਨੂੰ ਨੀਵਾਂ ਕਰ ਦੇਂਦੀ ਹੈ। ਵੇਖਿਆ ਜਾਏ ਤਾਂ ਦੋਵੇਂ ਪਾਸਿਉਂ ਕਸੂਰ ਇਕੋ ਜਿਹਾ ਹੀ ਹੈ–ਤਾਂ ਫਿਰ ਰਾਵਣ ਦੀ ਨਿੰਦਾ ਕਿਉਂ ਹੋਈ ? ਤੇ ਰਾਮ ਦੀ ਉਪਮਾ ਕਿਉਂ ਹੋਈ ? ਦਰਅਸਲ ਰਾਵਣ ਹਾਰ ਗਿਆ। ਔਰ ਜੋ ਹਾਰ ਜਾਂਦਾ ਹੈ–ਉਸ ਦਾ ਪੱਖ ਕੋਈ ਨਹੀਂ ਪੂਰਦਾ। ਤਦੇ ਤਾਂ ਕਹਾਵਤ ਪ੍ਰਚੱਲਤ ਹੋਈ ਕਿ 'ਹਾਰੇ ਕੋ ਹਰੀ ਨਾਮ' ਹਾਰੇ ਹੋਏ ਲਈ ਸਿਰਫ ਹਰੀ ਦਾ ਆਸਰਾ ਰਹਿ ਜਾਂਦਾ ਹੈ–ਪਰ ਇਤਨਾ ਸ਼ਕਤੀਸ਼ਾਲੀ ਪ੍ਰਤਾਪੀ ਰਾਜਾ ਹਾਰਿਆ ਕੈਸੇ ? ਭਾਈ ਦੋਖੀ ਨਿਕਲਿਆ। ਭਭੀਖਸ਼ਨ ਚੂੰਕਿ ਭਰਾ ਹੋਣ ਦੇ ਨਾਤੇ ਤੇ ਵੱਡਾ ਰੁਤਬਾ ਹੋਣ ਕਰ ਕੇ ਰਾਵਣ ਦੇ ਫ਼ੌਜੀ ਰਾਜ਼ ਜਾਣਦਾ ਸੀ ਤੇ ਉਹ ਸਾਰੇ ਰਾਜ਼ ਇਸ ਨੇ ਲਾਲਚ ਵਿਚ ਆ ਕੇ ਰਾਮ ਨੂੰ ਦੱਸ ਦਿਤੇ ਕਿ ਇਸ ਤਰ੍ਹਾਂ ਹੋ ਸਕਦਾ ਹੈ ਕਿ ਰਾਜ ਮੈਨੂੰ ਮਿਲ ਜਾਵੇ। ਰਾਜ਼ ਸਾਰੇ ਪ੍ਰਗਟ ਹੋਣ ਕਰ ਕੇ ਪ੍ਰਚਰਮੀ ਰਾਵਣ ਦੀ ਹਾਰ ਹੋ ਗਈ।

ਰਾਵਣ ਦੀ ਅੱਖ ਕਿਤਨੀ ਗਹਿਰੀ ਹੈ-ਜਦ ਉਸ ਨੂੰ ਆਖਿਆ ਗਿਆ ਕਿ ਰਾਮ ਵਕਤ ਦਾ ਅਵਤਾਰੀ ਪੁਰਸ਼ ਹੈ ਤੂੰ ਉਸ ਨਾਲ ਜੰਗ ਨਾ ਕਰ ਤਾਂ ਗਹਿਰੀ ਦ੍ਰਿਸ਼ਟ ਰੱਖਣ ਵਾਲਾ ਰਾਵਣ ਹੱਸ ਪਿਆ ਤੇ ਕਹਿਣ ਲੱਗਾ, ਹੁਣ ਤਾਂ ਮੈਂ ਜ਼ਰੂਰ ਲੜਾਂਗਾ। ਅਗਰ ਅਵਤਾਰ ਨਾ ਹੋਇਆ ਤਾਂ ਤੇ ਕੋਈ ਵੱਡੀ ਘਟਨਾ ਨਹੀਂ ਕਿਉਂਕਿ ਕਸੂਰ ਦੋਵੇਂ ਪਾਸਿਓਂ ਇਕੋ ਜਿਹਾ ਹੈ। ਜੇ ਕਿਸੇ ਦੀ ਇਸਤ੍ਰੀ ਚੁੱਕ ਲਿਆਉਣੀ ਪਾਪ ਹੈ ਤਾਂ ਕਿਸੇ ਇਸਤ੍ਰੀ ਦਾ ਨੱਕ ਕੱਟ, ਉਸ ਨੂੰ ਹਮੇਸ਼ਾ ਲਈ ਕਰੂਪ ਬਣਾ ਦੇਣਾ ਵੀ ਮਹਾਂ ਪਾਪ ਹੈ। ਤੇ ਰਾਵਣ ਕਹਿਣ ਲੱਗਾ ਜੇ ਉਹ ਅਵਤਾਰ ਹੈ ਤਾਂ ਉਸ ਦੇ ਹੱਥੋਂ ਮਰਨਾ ਮੇਰਾ ਸੁਭਾਗ ਹੈ। ਐਸੀ ਸੋਚਣੀ ਕਿਸੇ ਮਹਾਨ ਧਾਰਮਿਕ ਦੀ ਹੋ ਸਕਦੀ ਹੈ।

ਭਾਰਤ ਵਾਸੀਆਂ ਦੇ ਅਚੇਤਨ ਮਨ ਵਿਚ ਰਾਵਣ ਦੀਆਂ ਖ਼ੂਬੀਆਂ ਵੱਸੀਆਂ ਹੋਈਆਂ ਹਨ-ਤਦੇ ਤਾਂ ਰਾਵਣ ਦਾ ਪੁਤਲਾ ਜਲਾਨ ਤੋਂ ਪਹਿਲਾਂ ਉਸ ਨੂੰ ਪੂਜਦੇ ਹਨ। ਨਮਸ਼ਕਾਰ ਕਰਦੇ ਹਨ। ਪੂਜਾ ਤੇ ਨਮਸ਼ਕਾਰ ਪਾਪੀ ਦੀ ਨਹੀਂ ਹੁੰਦੀ-ਪੁੰਨੀ ਤੇ ਪ੍ਰਾਕਰਮੀ ਦੀ ਹੁੰਦੀ ਹੈ। ਜੇਕਰ ਪਾਪ ਨੂੰ ਵੇਖੀਏ ਤਾਂ ਕਿਸੇ ਅਬਲਾ ਦੀ ਨੱਕ ਕੱਟਣਾ ਵੀ ਕੋਈ ਘੱਟ ਪਾਪ ਨਹੀਂ ਹੈ-ਪਰ ਰਾਵਣ ਹਾਰ ਗਿਆ। ਹਾਰ ਗਏ ਦੇ ਨਾਲ ਜਗਤ ਖੜਾ ਨਹੀਂ ਹੁੰਦਾ। ਜੋ ਜਿੱਤ ਜਾਂਦਾ ਹੈ ਕਲਮ ਤੇ ਦਿਮਾਗ਼ ਦੇ ਧਨੀ ਉਨ੍ਹਾਂ ਦੇ ਪਿਛੇ ਲੱਗ ਜਾਂਦੇ ਹਨ।

ਅਗਰ ਰਾਵਣ ਦੀ ਜਿੱਤ ਹੋਈ ਹੁੰਦੀ ਤਾਂ ਮੇਰਾ ਇਹ ਕਿਆਸ ਹੈ ਕਿ ਇਸ ਦੇਸ਼ ਦਾ ਭਗਵਾਨ ਰਾਵਣ ਹੋਣਾ ਸੀ-ਰਾਮ ਨਹੀਂ। ਚੜ੍ਹਦੇ ਸੂਰਜ ਦੀ ਪੂਜਾ ਹੁੰਦੀ ਹੈ-ਲਹਿੰਦੇ ਦੀ ਨਹੀਂ। ਜਿਨ੍ਹਾਂ ਨੂੰ ਅਸੀਂ ਭੁੱਲ ਕਰ ਕੇ ਦਾਰਸ਼ਨਿਕ ਕਹਿ ਦੇਂਦੇ ਹਾਂ-ਉਹ ਦਾਰਸ਼ਨਿਕ ਨਹੀਂ ਹੈ। ਉਨ੍ਹਾਂ ਨੂੰ ਸ਼ਬਦਾਂ ਨੂੰ ਤਰਤੀਬ ਦੇਣ ਦੀ ਜਾਚ ਆ ਗਈ ਹੈ। ਇਹ ਕਲਮ ਤੇ ਦਿਮਾਗ਼ ਦੇ ਧਨੀ ਉਸ ਪਾਸੇ ਹੀ ਚਲ ਪੈਂਦੇ ਹਨ ਜਿਸ ਪਾਸੇ ਇਨ੍ਹਾਂ ਦੇ

ਸੁਵਾਰਥ ਚਲਦੇ ਹਨ। ਜੋ ਹਰ ਵਕਤ ਤੇ ਹਰ ਥਾਂ ਆਪਣਾ ਸੁਵਾਰਥ ਵੇਖਦਾ ਹੈ ਤੇ ਉਸ ਦੀ ਸਿੱਧੀ ਲਈ ਦਿਮਾਗ਼ ਤੇ ਕਲਮ ਦੀ ਵਰਤੋਂ ਕਰਦਾ ਹੈ, ਉਹ ਇਕ ਐਸਾ ਵਿਉਪਾਰੀ ਹੈ ਜੋ ਆਪਣਾ ਦਿਮਾਗ਼ ਵੇਚਦਾ ਹੈ, ਆਪਣੀ ਲੇਖਣੀ ਵੇਚਦਾ ਹੈ। ਅੱਜ ਤਾਂ ਹਰ ਇਕ ਦੀ ਸੋਚ ਤੇ ਕਲਮ ਕਿਸੇ ਨ ਕਿਸੇ ਸੱਤਾਧਾਰੀ ਦੇ ਹੱਥ ਵਿਚ ਹੀ ਹੈ। ਨਾ ਸਵਤੰਤਰ ਸੋਚਣੀ, ਬੋਲਣੀ ਤੇ ਨਾ ਹੀ ਲੇਖਣੀ।

ਦਾਰਸ਼ਨਿਕ ਤਾਂ ਸੂਲੀ ਤੇ ਚੜ੍ਹ ਸਕਦਾ ਹੈ—ਜ਼ਹਿਰ ਪੀ ਸਕਦਾ ਹੈ—ਤੱਤੀ ਤਵੀ ਤੇ ਬੈਠ ਸਕਦਾ ਹੈ ਪਰ ਉਸ ਦੀ ਸੋਚਣੀ ਤੇ ਕਲਮ ਕੋਈ ਖ਼ਰੀਦ ਨਹੀਂ ਸਕਦਾ। ਕਲਮ ਨੂੰ ਤੋੜ ਸਕਦਾ ਹੈ ਤੇ ਦਿਮਾਗ਼ ਨੂੰ ਕੋਈ ਤੰਗ-ਤਾਰੀਕ ਕੋਠਰੀ ਵਿਚ ਬੰਦ ਕਰ ਸਕਦਾ ਹੈ ਪਰ ਦਾਰਸ਼ਨਿਕ ਦੀ ਟੁੱਟੀ ਕਲਮ ਵੀ ਲੇਖ ਪੂਰੇ ਲਿਖਦੀ ਹੈ ਜਦ ਕਿ ਆਮ ਲੇਖਕ ਆਪਣੀ ਸਬੂਤ ਕਲਮ ਵਿਚੋਂ ਵੀ ਟੁੱਟੇ ਬੋਲ ਲਿਖਦੇ ਹਨ। ਤਾਰੀਕ ਕੋਠਰੀ ਵਿਚੋਂ ਦਾਰਸ਼ਨਿਕ ਦੀ ਸੋਚਣੀ ਕਿਰਨ ਬਣ ਫੈਲਦੀ ਹੈ—ਨੂਰ ਵੰਡਦੀ ਹੈ—ਜਦ ਕਿ ਆਮ ਵਿਚਾਰਕ ਸੂਰਜ ਦੀ ਰੋਸ਼ਨੀ ਵਿਚ ਵੀ ਅੰਧੇਰਾ ਵੰਡਦੇ ਹਨ।

ਹਿੰਦੁਸਤਾਨ ਦੇ ਚਿੰਤਕ ਤੇ ਕਵੀ ਕਿਸ ਗ਼ੁਬਾਰ ਹੇਠ ਜੀਂਵਦੇ ਹਨ ਇਹ ਇਕਬਾਲ ਨੇ ਆਪਣੀ ਗਹਿਰੀ ਅੱਖ ਨਾਲ ਵੇਖ ਇਹ ਬਿਆਨ ਕੀਤਾ ਹੈ :

ਯੇ ਹਿੰਦ ਕੇ ਸ਼ਾਇਰ ਸੂਰਤ ਗਰ ਵ ਅਫਸਾਨਾ ਨਵੀਸ।
ਇਨ ਸਬ ਕੇ ਆਜ਼ਾਂ ਪਰ ਹੈ ਔਰਤ ਸਵਾਰ।

ਇਲਮ ਦੇ ਸਾਗਰ ਵਿਚ ਸੱਚ ਦੇ ਮੋਤੀ ਕੱਢਣ ਦੀ ਤੇ ਵੰਡਨ ਦੀ ਜਾਚ ਕਿਸੇ ਕਿਸੇ ਨੂੰ ਆਂਵਦੀ ਹੈ। ਅਧਿਕਤਰ ਤਾਂ ਸਾਗਰ ਵਿਚ ਡੁੱਬ ਕੇ ਗ਼ਰਕ ਹੋ ਜਾਂਦੇ ਹਨ। ਆਪਣੇ ਜਲਾਏ ਦੀਪਕ ਨਾਲ ਹੀ ਆਪਣਾ

ਘਰ ਸਾੜ ਬੈਠਦੇ ਹਨ। ਕਦੀ ਕਦੀ ਕਿਸੇ ਦਾ ਦਰਸ਼ਨ ਸੂਰਜ ਬਣ ਮਨੁੱਖੀ ਫਲਕ ਤੇ ਚਮਕਦਾ ਹੈ।

ਈਰਾਨੀ ਸੂਫ਼ੀ ਫਕੀਰ ਦਾ ਕਹਿਣਾ ਹੈ ਕਿ ਤਥਾਕਥਤ ਗਿਆਨੀ ਤਾਂ ਉਸ ਅੰਧੇਰੀ ਰਾਤ ਵਿਚ ਭਟਕਦਾ ਹੈ ਜਿਸ ਵਿਚ ਚੰਦ੍ਰਮਾਂ ਤੇ ਤਾਰੇ ਨਹੀਂ ਹਨ। ਗਿਆਨ ਦੇ ਫੋਕੇ ਅਹੰਕਾਰ ਕਰ ਕੇ ਉਸ ਨੂੰ ਆਪਣਾ ਅਗਿਆਨ ਵਿਖਾਈ ਹੀ ਨਹੀਂ ਦੇਂਦਾ। ਗਿਆਨੀ ਦੀ ਕਠੋਰਤਾ ਤਾਂ ਅਗਿਆਨੀ ਨਾਲੋਂ ਵੀ ਕਈ ਗੁਣਾਂ ਅਧਿਕ ਹੁੰਦੀ ਹੈ। ਦਾਰਸ਼ਨਿਕ ਚੋਟ ਖਾ ਸਕਦਾ ਹੈ, ਚੋਟ ਦੇ ਨਹੀਂ ਸਕਦਾ।

ਜਦ ਮੈਂ ਪੜ੍ਹਦਾ ਹਾਂ ਤੇ ਸੁਣਦਾ ਹਾਂ ਕਿ ਸੈਂਕੜੇ ਸਾਲਾਂ ਤਕ ਕ੍ਰਿਤੀ ਬੰਦਿਆਂ ਤੇ ਧਾਰਮਿਕ ਮੰਦਰ ਤੇ ਵਿਦਜਕ ਮੰਦਰਾਂ ਦੇ ਦੁਵਾਰ ਉਨ੍ਹਾਂ ਲੋਕਾਂ ਬੰਦ ਰਖੇ ਜੋ ਸਮਾਜ ਵਿਚ ਗਿਆਨੀ ਕਹੇ ਜਾਂਦੇ ਸਨ ਤਾਂ ਕਹਿਣਾ ਪੈਂਦਾ ਹੈ ਕਿ ਗਿਆਨੀ ਦੀ ਕਠੋਰਤਾ ਅਗਿਆਨੀ ਨਾਲੋਂ ਜ਼ਿਆਦਾ ਹੈ। ਜਦ ਹੱਥ ਵਿਚ ਤਸਬੀ ਵੇਖਦਾ ਹਾਂ—ਕੁਰਾਨ ਦਾ ਹਾਫ਼ਿਜ਼ ਹੈ ਤੇ ਸ਼ਰੀਅਤ ਦਾ ਗਿਆਨੀ ਹੈ ਜਦ ਉਹ ਗੁਰੂ ਗੋਬਿੰਦ ਸਿੰਘ ਦੇ ਮਾਸੂਮ ਲਾਡਲਿਆਂ ਨੂੰ ਆਪਣੀ ਸ਼ਰ੍ਹਾ ਦੀ ਸੋਚਣੀ ਕਰਕੇ ਜ਼ਿੰਦਾ ਹੀ ਦੀਵਾਰਾਂ ਵਿਚ ਚਿਨਣ ਦਾ ਫੈਸਲਾ ਦੇਂਦਾ ਹੈ ਤੇ ਇਸ ਦੇ ਉਲਟ ਇਕ ਆਮ ਸਾਧਾਰਨ ਆਦਮੀ ਨਵਾਬ ਮਲੇਰ ਕੋਟਲਾ ਇਸ ਫੈਸਲੇ ਦੇ ਖ਼ਿਲਾਫ਼ ਆਹ ਦਾ ਨਾਹਰਾ ਮਾਰਦਾ ਹੈ। ਤਾਂ ਸਾਬਿਤ ਹੋ ਜਾਂਦਾ ਹੈ ਕਿ ਤਥਾਕਥਤ ਗਿਆਨੀ ਦੀ ਕਠੋਰਤਾ ਬਹੁਤ ਅਧਿਕ ਹੁੰਦੀ ਹੈ।

ਇਸ ਤਰ੍ਹਾਂ ਅਖੌਤੀ ਗਿਆਨੀ ਹੀ ਦਾਰਸ਼ਨਿਕ ਪੁਰਸ਼ਾਂ ਨੂੰ ਬਹੁਤ ਵੱਡੀਆਂ ਵੱਡੀਆਂ ਪੀੜਾਂ ਦੇਂਦੇ ਰਹੇ ਹਨ। ਅਲਫਾਜ਼ੀ ਗਿਆਨੀ ਨੂੰ ਕਬੀਰ ਜੀ ਨੇ ਆਖਿਆ ਹੈ ਕਿ ਸਾਰੇ ਪਾਣੀ ਰਿੜਕ ਰਹੇ ਹਨ—ਜਿਸ ਨੇ ਹਿਰਦੇ ਦੀ ਕਠੋਰਤਾ, ਕਪਟ ਨੂੰ ਦੂਰ ਨਹੀਂ ਕੀਤਾ—ਝੂਠ ਨੂੰ ਨਹੀਂ ਧੋਤਾ—ਉਹ ਗਿਆਨ ਦੇ ਨਾਮ ਦਾ ਅਗਿਆਨ ਹੈ :

ਹ੍ਰਿਦੇ ਕਪਟੁ ਮੁਖ ਗਿਆਨੀ ॥
ਝੂਠੇ ਕਹਾ ਬਿਲੋਵਸਿ ਪਾਨੀ ॥
(ਭਗਤ ਕਬੀਰ ਜੀ, ਪੰਨਾ ੬੫੬)

ਅਲਫ਼ਾਜ਼ਾਂ ਦੇ ਪਾਣੀ ਨੂੰ ਰਿੜਕ੍ਨ ਨਾਲ ਪ੍ਰੇਮ ਅਨੰਦ ਦਾ ਮੱਖਣ ਪ੍ਰਾਪਤ ਕਰਨਾ ਕਠਨ ਹੈ। ਅਨੁਭਵ-ਰਹਿਤ ਗਿਆਨ ਪਾਣੀ ਹੀ ਰਿੜਕਨਾ ਹੈ। ਐਸੇ ਗਿਆਨੀਆਂ ਕਰ ਕੇ ਆਤਮ ਕ੍ਰਾਂਤੀ ਨਹੀਂ ਹੁੰਦੀ–ਜਦ ਕਿ ਜਗਤ ਗਿਆਨੀਆਂ ਨਾਲ ਭਰਿਆ ਪਿਆ ਹੈ। ਵਿਗਿਆਨਕ ਜੋ ਕੁਛ ਪਦਾਰਥ ਵਿਚ ਝਾਤ ਮਾਰ ਕੇ ਵੇਖ ਲੈਂਦਾ ਹੈ ਉਹ ਦੂਜੇ ਨੂੰ ਨਹੀਂ ਦਿਖਾਈ ਦੇਂਦਾ। ਦਾਰਸ਼ਨਿਕ ਜੋ ਸਮਾਜ਼ ਰਾਜਨੀਤੀ ਤੇ ਧਰਮ ਨੂੰ ਬਾਰੀਕੀ ਨਾਲ ਵੇਖਦਾ ਹੈ ਤੇ ਹੰਸ ਦੀ ਤਰ੍ਹਾਂ ਦੁੱਧ ਤੇ ਪਾਣੀ ਵੱਖ ਕਰਦਾ ਹੈ–ਇਹ ਅਖੌਤੀ ਗਿਆਨੀ ਕੋਲ ਸਮਰਥਾ ਨਹੀਂ ਹੈ।

ਦਾਰਸ਼ਨਿਕ ਦ੍ਰਿਸ਼ਟ ਦੀ ਪ੍ਰਾਪਤੀ ਕੁਛ ਤਾਂ ਪੂਰਬਲੇ ਸੰਸਕਾਰਾਂ ਕਰ ਕੇ ਹੁੰਦੀ ਹੈ–ਕੁਛ ਦਾਰਸ਼ਨਿਕ ਲੋਗਾਂ ਦੀ ਸੰਗ਼ਤ ਤੇ ਕੁਛ ਹਰ ਵਸਤੂ ਤੇ ਹਰ ਹਸਤੀ ਨੂੰ ਧਿਆਨ ਪੂਰਕ ਵੇਖਣਾ ਤੇ ਸਹਿਜੇ ਸਹਿਜੇ ਇਸ ਧਿਆਨ ਦ੍ਰਿਸ਼ਟ ਨੂੰ ਹੋਰ ਗਹਿਰਾ ਕਰਨਾ–ਇਸ ਤਰ੍ਹਾਂ ਲੰਬੇ ਅਭਿਆਸ ਤੋਂ ਬਾਅਦ ਦਾਰਸ਼ਨਿਕ ਦ੍ਰਿਸ਼ਟ ਪ੍ਰਾਪਤ ਹੋ ਜਾਂਦੀ ਹੈ। ਫਿਰ ਮਨੁੱਖ ਰੂਪ ਦੇ ਅੰਦਰ ਛੁਪੇ ਅਰੂਪ ਨੂੰ ਵੇਖਣ ਵਿਚ ਸਮਰਥ ਹੋ ਜਾਂਦਾ ਹੈ। ਉਹ ਪਾਪੀ ਅੰਦਰ ਬੈਠੇ ਪੁਨੀਤ ਨੂੰ ਵੇਖ ਲੈਂਦਾ ਹੈ। ਫਿਰ ਮਹਾਂ ਦਾਨੀ ਦੇ ਅੰਦਰ ਜੋ ਬੇਈਮਾਨ ਹੈ–ਉਸ ਨੂੰ ਵੇਖ ਲੈਂਦਾ ਹੈ। ਬਾਹਰੋਂ ਲਿਸ਼ਕਦਿਆਂ ਦੇ ਅੰਦਰ ਕਾਲਖ ਦਿਖਾਈ ਦੇ ਜਾਂਦੀ ਹੈ। ਸੱਜਨਤਾ ਦੇ ਅੰਦਰ ਜੋ ਠੱਗ ਹੈ–ਉਹ ਵੀ ਦਿੱਸ ਪੈਂਦਾ ਹੈ। ਸੱਜਨ ਠੱਗ ਤਦੇ ਹੀ ਗੁਰੂ ਜੀ ਦੀ ਚਰਨੀਂ ਪੈ ਗਿਆ–ਕਿਉਂਕਿ ਗੁਰੂ ਜੀ ਨੂੰ ਉਸ ਅੰਦਰ ਬੈਠਾ ਠੱਗ ਦਿਖਾਈ ਦੇ ਗਿਆ ਸੀ।

ਮਲਕ ਭਾਗੋ ਦੇ ਦਾਨ ਅੰਦਰ ਜੋ ਬੇਈਮਾਨ ਸੀ–ਉਸ ਨੂੰ ਵੀ ਸਤਿਗੁਰੂ

ਜੀ ਨੇ ਵੇਖ ਲਿਆ ਸੀ ਸਤਿਗੁਰੂ ਜੀ ਨੇ ਆਖਿਆ ਸੀ–ਤੂੰ ਠੱਗੀ ਕਰ–ਪਰ ਸੱਜਨ ਬਣ ਕੇ ਠੱਗੀ ਨਾ ਕਰ–ਫਿਰ ਬਹੁਤ ਧੋਖਾ ਖਾ ਜਾਂਦੇ ਹਨ।

ਜਗਤ ਵਿਚ ਧੋਖਾ ਇਸ ਵਾਸਤੇ ਚਲ ਜਾਂਦਾ ਹੈ–ਗਹਿਰੀ ਦ੍ਰਿਸ਼ਟ ਨਹੀਂ ਹੈ। ਰਾਜਨੀਤਕ ਦੇ ਝੂਠੇ ਤੇ ਧੋਖੇ ਨਾਲ ਭਰੇ ਬੋਲ ਇਸ ਤਰ੍ਹਾਂ ਪ੍ਰਭਾਵਤ ਕਰ, ਅਨੁਯਾਈ ਬਣਾ ਦੇਂਦੇ ਹਨ ਕਿਉਂਕਿ ਦਾਰਸ਼ਨਿਕ ਦ੍ਰਿਸ਼ਟ ਨਹੀਂ ਹੈ।

ਦੁਨੀਆਂ ਅੰਦਰ ਸਭ ਤੋਂ ਜ਼ਿਆਦਾ ਬੁਰਾਈ ਤੇ ਆਤਮਘਾਤ ਰਾਜਨੀਤਕ ਅੰਦਰ ਹੈ। ਫਿਰ ਮਨੁੱਖੀ ਜਗਤ ਅਧਿਕ ਰਾਜਨੀਤਕ ਤੋਂ ਹੀ ਪ੍ਰਭਾਵਤ ਹੁੰਦਾ ਹੈ–ਉਸ ਦੀਆਂ ਫੋਕੀਆਂ ਗੱਲਾਂ ਸੁਨਣ ਲਈ ਜਲਸਿਆਂ ਦੀ ਰੌਣਕ ਬਣਦਾ ਹੈ। ਤੇ ਉਸ ਦੀਆਂ ਅਰਥ-ਹੀਨ ਗੱਲਾਂ ਜੋ ਮਨੁੱਖੀ ਜਜ਼ਬਾਤ ਨੂੰ ਆਪਣੇ ਪੱਖ ਕਰ, ਆਪਣੀ ਸੱਤਾ ਮਜ਼ਬੂਤ ਕਰਨ ਲਈ ਹੀ ਹੁੰਦੀਆਂ ਹਨ–ਇਹ ਸਭ ਧੋਖਾ–ਠੱਗੀ ਚਾਲਬਾਜ਼ੀਆਂ ਇਸ ਵਾਸਤੇ ਮਾਨ ਪ੍ਰਾਪਤ ਕਰਦੀਆਂ ਹਨ ਕਿਉਂਕਿ ਦ੍ਰਿਸ਼ਟ ਗਹਿਰੀ ਨਹੀਂ ਹੈ।

ਜਦ ਤਕ ਹਰ ਮਨੁੱਖ ਆਪਣੀ ਦ੍ਰਿਸ਼ਟ ਗਹਿਰੀ ਨਹੀਂ ਕਰੇਗਾ ਤਦ ਤਕ ਮਨੁੱਖੀ ਦੁਨੀਆਂ ਵਿਚ ਵਿਆਪਕ ਰੂਪ ਵਿਚ ਸਭ ਅਨਰਥ ਚਲਦਾ ਰਹੇਗਾ।

ਜੋ ਆਪਣੇ ਆਪ ਵਿਚ ਗਹਿਰੀ ਝਾਤ ਮਾਰਨ ਵਿਚ ਸਮਰਥ ਹੋ ਜਾਂਦਾ ਹੈ ਉਹ ਸਭ ਕੁਛ ਦੇ ਅੰਦਰ ਗਹਿਰੀ ਝਾਤ ਮਾਰ ਸਕਦਾ ਹੈ ਤੇ ਅਨੰਤ ਦੁੱਖਾਂ ਤੋਂ ਬਚ ਸਕਦਾ ਹੈ :

ਅਪਤਨ ਦਾ ਜੋ ਕਰੇ ਬੀਚਾਰੁ ॥
ਤਿਸੁ ਨਹੀ ਜਮਕੰਕਰੁ ਕਰੈ ਖੁਆਰੁ ॥

(ਭਗਤ ਰਵਿਦਾਸ ਜੀ, ਪੰਨਾ ੧੧੯੬)

ਜੋ ਆਪਣਾ ਆਪ ਨਹੀਂ ਵੇਖ ਸਕਿਆ–ਮੁਸ਼ਕਿਲ ਹੈ ਦੂਜਿਆਂ ਦੀ ਅਸਲੀਅਤ ਵੇਖ ਸਕੇ।

ਦਾਰਸ਼ਨਿਕ ਅੰਦਰ ਬਹੁਤ ਗਹਿਰੀ ਦ੍ਰਿਸ਼ਟ ਰਖਦਾ ਹੈ ਤੇ ਗਹਿਰੀ ਦ੍ਰਿਸ਼ਟ ਕਰ ਕੇ ਚਿਹਰੇ ਤੇ ਪਵਿੱਤ੍ਰਤਾ ਤੇ ਮਾਸੂਮੀਅਤ ਝਲਕਨ ਲੱਗ ਪੈਂਦੀ ਹੈ। ਆਮ ਬੰਦਾ ਇਸ ਨੂੰ ਐਸਾ ਮਹਿਸੂਸ ਕਰਦਾ ਹੈ–ਜਿਵੇਂ ਇਸ ਬੰਦੇ ਕੋਲ ਸੋਚ-ਸ਼ਕਤੀ ਹੈ ਹੀ ਨਹੀਂ। ਪਰ ਹਕੀਕਤ ਤਾਂ ਇਹ ਹੈ ਕਿ ਦਾਰਸ਼ਨਿਕ ਤੋਂ ਬਿਨਾਂ ਤਾਂ ਕਿਸੇ ਕੋਲ ਸੋਚ ਹੁੰਦੀ ਹੀ ਨਹੀਂ। ਜਿਸ ਦੀਆਂ ਗੱਲਾਂ ਵਿਚ ਚਾਲਾਕੀ, ਲੇਖਣੀ ਵਿਚ ਝੂਠ ਤੇ ਅਤਿ ਕਥਨੀ, ਵਿਵਹਾਰ ਵਿਚ ਅਪਵਿੱਤ੍ਰਤਾ ਹੈ–ਉਸ ਨੂੰ ਭੁਲੇਖੇ ਨਾਲ ਉਹੀ ਦਾਰਸ਼ਨਿਕ ਆਖਦੇ ਹਨ ਜੋ ਖ਼ੁਦ ਵੀ ਅਤਿਕਥਨੀ ਤੇ ਅਪਵਿੱਤ੍ਰਤਾ ਦੇ ਸ਼ਿਕਾਰ ਹੋਏ ਹੁੰਦੇ ਹਨ।

ਇਕ ਪਸ਼ੂ ਵੀ ਆਪਣੇ ਹਮਜਿਨਸ ਪਸ਼ੂ ਨੂੰ ਅਕਸਰ ਜਿਤਨਾ ਗਹਿਰਾ ਵੇਖ ਲੈਂਦਾ ਹੈ–ਇਤਨੀ ਦ੍ਰਿਸ਼ਟ ਵੀ ਆਮ ਮਨੁੱਖਾਂ ਕੋਲ ਨਹੀਂ ਹੈ। ਇਸ ਵਾਸਤੇ ਮਨੁੱਖੀ ਦੁਨੀਆਂ ਜਿਤਨੀ ਕਲੇਸ਼ ਤੇ ਦੁੱਖ ਨਾਲ ਭਰੀ ਹੋਈ ਹੈ–ਉਤਨਾ ਪਸ਼ੂ-ਜਗਤ ਨਹੀਂ ਹੈ। ਮਨੁੱਖੀ ਦੁਨੀਆਂ ਵਿਚ ਝੂਠੇ ਨੂੰ ਸੱਚਾ, ਪਖੰਡੀ ਨੂੰ ਮਹਾਨ, ਲੋਭੀ ਨੂੰ ਦਾਨੀ, ਮੂਰਖ ਨੂੰ ਗਿਆਨੀ ਆਖਿਆ ਜਾਂਦਾ ਹੈ–ਇਹ ਸਭ ਅੰਧੇ ਪਨ ਦੀਆਂ ਨਿਸ਼ਾਨੀਆਂ ਹਨ। ਜੋ ਆਪਣੀ ਆਤਮਾ ਨੂੰ ਵੇਖ, ਪ੍ਰਮਾਤਮਾ ਨੂੰ ਵੇਖਣ ਵਿਚ ਸਫਲ ਹੋ ਜਾਂਦਾ ਹੈ ਉਹੀ ਪੂਰਨ ਦਾਰਸ਼ਨਿਕ ਹੈ।



